# ਵਰਿਆਮ

੩੩ਵਾਂ ਸਾਲ

ਮਾਰਚ, ੨੦੦੯



ਫੱਗਣ ਦੇ ਫਲ ਦੇਣ ਵਾਲੇ ਮਹੀਨੇ ਚੜ੍ਹਦੇ ਸੂਰਜ ਦੇ ਪ੍ਰਕਾਸ਼ ਵਿਚ ਅਨੰਤ ਖੁਸ਼ ਖੜ੍ਹਾ ਇਹ ਸੰਤ ਰੂਪੀ ਰੁੱਖ ਸਿੱਖਿਆ ਦੇ ਰਿਹਾ ਹੈ ਕਿ ਜਿਨ੍ਹਾਂ ਨੇ ਬਾਰਾਂ ਮਹੀਨੇ ਪ੍ਰਮਾਤਮਾ ਦੀ ਰਜ਼ਾ ਵਿਚ ਗੁਜ਼ਾਰੇ, ਉਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਦੇ ਮਿਲਾਪ ਦਾ ਪ੍ਰਕਾਸ਼ ਹੋ ਜਾਂਦਾ ਹੈ, ਸਾਰਾ ਜੀਵਨ ਹੀ ਖੁਸ਼ੀਆਂ ਅਤੇ ਚਾਵਾਂ ਨਾਲ ਭਰ ਜਾਂਦਾ ਹੈ।

ਤੇਜ ਪ੍ਰਤਾਪ ਸਿੰਘ ਸੰਧੂ ਫੋਟੋ ਆਰਟਿਸਟ, ਲੁਧਿਆਣਾ ਦੇ ਧੰਨਵਾਦ ਸਹਿਤ



ਗੁਰਪ੍ਰੀਤ ਸਿੰਘ ਮਠਾੜੂ [ਬੰਟੀ] (ਸਪੁੱਤਰ) ਸ. ਤ੍ਰਲੋਚਨ ਸਿੰਘ ਮਠਾੜੂ– ਬੀਬੀ ਪਰਮਜੀਤ ਕੌਰ (ਲੁਧਿਆਣਾ) ਦਾ ਸ਼ੁਭ ਅਨੰਦ ਕਾਰਜ ਬੀਬੀ ਦੀਪ ਜੋਤ ਕੌਰ (ਦੀਪਾਲੀ) ਸਪੁਤਰੀ ਸ. ਜਗਮੇਲ ਸਿੰਘ– ਬੀਬੀ ਹਰਭਜਨ ਕੌਰ– ਖੰਨਾ ਨਿਵਾਸੀ ਨਾਲ ਮਿਤੀ 14 ਜਨਵਰੀ 2008 ਮਾਘੀ ਵਾਲੇ ਦਿਨ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਹੋਇਆ।



ਸ. ਬਲਵੰਤ ਸਿੰਘ ਕਪੂਰ ਜੀ ਦੀ ਯਾਦ ਵਿਚ ਸਕੂਲਾਂ ਦੀਆਂ ਹਾਕੀ ਟੀਮਾਂ ਦਾ ਟੂਰਨਾਮੈਂਟ ਹਰ ਸਾਲ ਜਲੰਧਰ ਵਿਚ ਕਰਾਇਆ ਜਾਂਦਾ ਹੈ। ਇਸ ਸਾਲ ਫਾਈਨਲ ਵਿਚ ਪੁਜੀਆਂ ਟੀਮਾਂ ਦੀ ਮੁੱਖ ਮਹਿਮਾਨ ਸ੍ਰੀ ਵਿਜੈ ਚੋਪੜਾ ਪ੍ਰਧਾਨ ਸੰਪਾਦਕ ਹਿੰਦ ਸਮਾਚਾਰ ਗਰੁਪ ਪੱਤਰ ਸਮੂਹ ਨਾਲ ਇਕ ਤਸਵੀਰ। ਦਿਸ ਰਹੀਆਂ ਹੋਰ ਪ੍ਰਮੁੱਖ ਹਸਤੀਆਂ ਹਨ ਸ. ਮਨਜੀਤ ਸਿੰਘ, ਸ. ਜਸਪਾਲ ਸਿੰਘ, ਸ. ਚਰਨਜੀਤ ਸਿੰਘ ਰਹੇਜਾ, ਸ. ਅਜੀਤਪਾਲ ਸਿੰਘ ਓਲੰਪੀਅਨ ਅਰਜਨ ਐਵਾਰਡੀ, ਬੀਬੀ ਪਰਮਜੀਤ ਕੌਰ, ਸ੍ਰੀਮਤੀ ਪ੍ਰਕਾਸ਼ ਕੌਰ ਸੁਪਤਨੀ ਸ. ਬਲਵੰਤ ਸਿੰਘ ਕਪੂਰ ਸ. ਗੁਰਸ਼ਰਨ ਸਿੰਘ, ਸ. ਹਰਭਜਨ ਸਿੰਘ ਪ੍ਰਧਾਨ ਟੂਰਨਾਮੈਂਟ ਕਮੇਟੀ ਆਦਿਕ।

# ਵਰਿਆਮ

ਮਾਰਚ -੨੦੦੯
ਜਿਲਦ-੩੩
ਅੰਕ- ੫

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'

ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧
ਫੋਨ-੦੧੮੧- ੨੨੨੨੫੪੩
ਘਰ : ੦੧੮੧-੨੪੫੬੨੮੯

Office Address :
Monthly WARIAM
Ladowali Road,
Opp. Central Town,
Jalandhar-144001
Ph. :0181-2222543 (O)
0181-2456289 (R)
e-mail 'monthlywariam@yahoo.com'

**ਵਰਿਆਮ ਦੇ ਦਰ**

| | |
|---|---|
| ਇਹ ਅੰਕ | ੨੦-੦੦ |
| ਸਲਾਨਾ ਚੰਦਾ | ੨੦੦-੦੦ |
| ਪੰਜ ਸਾਲ ਲਈ | ੮੦੦-੦੦ |
| ਜੀਵਨ ਮੈਂਬਰ | ੨੦੦੦-੦੦ |
| ਵਿਦੇਸ਼ ਲਈ ਹਵਾਈ ਡਾਕ ਰਾਹੀਂ | ੩੦ ਪੌਂਡ ਜਾਂ ੪੦ ਡਾਲਰ ਅਮਰੀਕੀ (ਸਾਲਾਨਾ) |

ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

# ਤਤਕਰਾ



ਜੇਕਰ ਤੁਸੀਂ ਕੰਮ ਦਾ ਬੀਜ ਬੀਜਦੇ ਹੋ ਤਾਂ ਤੁਸੀਂ
ਆਦਤ ਦੀ ਫਸਲ ਕੱਟਦੇ ਹੋ,
ਜੇਕਰ ਤੁਸੀਂ ਇੱਕ ਆਦਤ ਬੀਜਦੇ ਹੋ ਤਾਂ ਤੁਸੀਂ
ਚਰਿੱਤਰ ਦੀ ਫ਼ਸਲ ਕੱਟਦੇ ਹੋ;
ਜੇਕਰ ਤੁਸੀਂ ਚਰਿੱਤਰ ਬੀਜਦੇ ਹੋ ਤਾਂ ਤੁਸੀਂ
ਤਕਦੀਰ ਦਾ ਫਲ ਕੱਟਦੇ ਹੋ।

—*ਚਾਰਲਸ ਰੀਡ*

# ਮਾਂ ਬੋਲੀ ਦਿਵਸ

ਯੂਨੈਸਕੋ ਵੱਲੋਂ ੨੧ ਫਰਵਰੀ ੨੦੦੮ ਨੂੰ ਮਾਂ ਬੋਲੀ ਦਿਵਸ ਵਜੋਂ ਮਨਾਇਆ ਗਿਆ ਹੈ। ਜਦ ਬੋਲੀਆਂ ਦੀ ਗੱਲ ਚਲਦੀ ਹੈ ਤਾਂ ਕਿਹਾ ਜਾਂਦਾ ਹੈ ਕਿ ਪੰਜਾਬੀ ਬੋਲੀ (ਭਾਸ਼ਾ) ਦੁਨੀਆ ਵਿਚ ਬੋਲੀਆਂ ਜਾਣ ਵਾਲੀਆਂ ਬੋਲੀਆਂ ਵਿਚ ਗਿਣਤੀ ਦੇ ਪੱਖੋਂ ਤੇਰ੍ਹਵੇਂ ਸਥਾਨ ਤੇ ਆਉਂਦੀ ਹੈ। ਇਹ ਨਿਰਣਾ ਯੂਨੈਸਕੋ ਦਾ ਹੈ। ਇਹ ਸੁਣ ਕੇ ਪੰਜਾਬੀਆਂ ਦਾ ਸੀਨਾ ਮਾਣ ਨਾਲ ਚੌੜਾ ਹੋ ਜਾਂਦਾ ਹੈ। ਇਹ ਬੋਲੀ ਭਾਰਤ ਪਾਕਿਸਤਾਨ ਵਿਚ ਭਾਰੀ ਗਿਣਤੀ ਵਿੱਚ ਬੋਲੀ ਜਾਂਦੀ ਹੈ। ਭਾਰਤ ਦੇ ਪੰਜਾਬ ਸੂਬੇ ਵਿੱਚ ਤਾਂ ਇਹ ਰਾਜ ਭਾਸ਼ਾ ਜਾਂ ਸਰਕਾਰੀ ਤੌਰ ਤੇ ਪ੍ਰਵਾਨਿਤ ਬੋਲੀ ਦਾ ਦਰਜਾ ਵੀ ਰੱਖਦੀ ਹੈ। ਭਾਰਤ ਪਾਕਿਸਤਾਨ ਤੋਂ ਇਲਾਵਾ ਇੰਗਲੈਂਡ, ਕਨੇਡਾ, ਅਮਰੀਕਾ ਅਤੇ ਅਫਰੀਕੀ ਦੇਸ਼ਾਂ ਵਿਚ ਵੀ ਇਸ ਦੇ ਖੁੱਲੇ ਡੁੱਲੇ ਬੋਲ ਸੁਣੇ ਜਾ ਸਕਦੇ ਹਨ। ਪੰਜਾਬ ਦੇ ਪਹਾੜਾਂ, ਹਿਮਾਚਲ, ਡੁਗਰ, ਕਸ਼ਮੀਰ ਦੇ ਮੀਰਪੁਰ ਇਲਾਕੇ, ਪਾਕਿਸਤਾਨੀ ਕਸ਼ਮੀਰ ਤੱਕ ਵੀ ਪੰਜਾਬੀ ਦੇ ਮਿੱਠੇ ਬੋਲ ਸੁਨਣ ਨੂੰ ਮਿਲਦੇ ਹਨ। ਅਸਾਂ ਬੇਗਮ ਅਬਦੁੱਲਾ– ਸ਼ੇਰੇ ਕਸ਼ਮੀਰ ਸ਼ੇਖ ਮੁਹੰਮਦ ਅਬਦੁਲਾ ਦੀ ਪਤਨੀ ਅਤੇ ਜੰਮੂ ਕਸ਼ਮੀਰ ਦੇ ਸਾਬਕ ਮੁਖ ਮੰਤਰੀ ਡਾ. ਫਾਰੂਕ ਅਬਦੂਲਾ ਦੀ ਮਾਤਾ ਜੀ ਨੂੰ ਬੋਲਦਿਆਂ ਸੁਣਿਆ ਹੈ। ਏਡੀ ਸ਼ੀਰੀਂ ਪੰਜਾਬੀ ਵਿ ਉਹ ਗੱਲ ਕਰਦੇ ਸਨ ਕਿ ਜੀਅ ਕਰਦਾ ਸੀ ਕਿ ਸੁਣਦੇ ਹੀ ਰਹੀਏ। ਪੰਜਾਬ ਦੇ ਗੀਤ ਅਤੇ ਡਰਾਮੇ ਸਾਰੇ ਪਾਸੇ ਬਹੁਤ ਸਲਾਹੇ ਜਾਂਦੇ ਹਨ। ਇਸ ਪੰਜਾਬੀ ਮਾਂ ਬੋਲੀ ਦੇ ਪੁੱਤਰ ਦੁਨੀਆ ਵਿਚ ਬਹੁਤ ਉਚਿਆਂ ਅਹੁਦਿਆਂ ਤੇ ਬਰਾਜਮਾਨ ਰਹੇ ਹਨ। ਦੇਸਾਂ ਦੇ ਪ੍ਰਧਾਨ ਮੰਤਰੀ, ਮੁੱਖ ਮੰਤਰੀ, ਗਵਰਨਰ ਫੌਜਾਂ ਦੇ ਮੁੱਖੀ ਅਤੇ ਪੁਲੀਸ ਦੇ ਮੁੱਖੀ। ਜੇ ਟੌਹਰ ਵਾਲੇ ਉੱਚੇ ਸ਼ਮਲੇ ਵਾਲੀ ਪੱਗ ਦੇ ਅਹੁਦਿਆਂ ਦੀ ਗੱਲ ਕਰੀਏ ਤਾਂ ਸ਼ਾਇਦ ਸਫਿਆਂ ਦੇ ਸਫੇ ਇਸ ਗੱਲ ਤੇ ਹੀ ਲੱਗ ਜਾਣ। ਇਸ ਹਿਸਾਬ ਨਾਲ ਭਾਰਤ ਪਾਕਿਸਤਾਨ ਦੇ ਇਕ ਖਿੱਤੇ ਦੀ ਬੋਲੀ ਦੁਨੀਆ ਵਿਚ ਇਕ ਰਾਣੀ ਬੋਲੀ ਦਾ ਦਰਜਾ ਰੱਖਦੀ ਹੈ।

ਪਰ ਇਸ ਦੇ ਦੁੱਖ ਦਾ ਪਹਿਲੂ ਵੀ ਹੈ। ਜਿਸ ਮਾਂ ਦੇ ਬਹੁਤ ਸਾਰੇ ਪੁੱਤ ਹੋਣ ਤੇ ਉਹ ਫੇਰ ਵੀ ਦੁੱਖੀ ਹੋਵੇ ਕੋਈ ਵੀ ਉਸ ਨੂੰ ਮਾਂ ਨਾ ਮੰਨਦਾ ਹੋਵੇ ਤੇ ਨਾ ਹੀ ਉਸ ਦੀ ਸੰਭਾਲ ਤੇ ਇਜ਼ਤ ਕਰਦਾ ਹੋਵੇ, ਉਸ ਬਦ ਕਿਸਮਤ ਮਾਂ ਵਰਗਾ ਹਾਲ ਹੈ ਮਾਂ ਬੋਲੀ ਪੰਜਾਬੀ ਦਾ।

ਇਹਦੇ ਪੁੱਤਾਂ ਦੀ ਸਿਆਣਪ, ਚਤੁਰਤਾ, ਖੁਸ਼ਹਾਲੀ, ਸੁਜਾਅਤ ਸਖਾਵਤ ਹੀ ਇਹਨੂੰ ਲੈ ਕੇ ਬਹਿ ਗਈ ਹੈ।

ਪਹਿਲੀ ਗੱਲ ਤਾਂ ਇਸ ਨੂੰ ਲਿਖਣ ਵਾਸਤੇ ਲਿੱਪੀ ਵੀ ਇਕ ਤੋਂ ਵੱਧ ਹੈ। ਦੁਨੀਆ ਵਿਚ ਐਸੀਆਂ ਵੀ ਬਦਕਿਸਮਤ ਬੋਲੀਆਂ ਹਨ ਜਿਨ੍ਹਾਂ ਨੂੰ ਲਿਖਣ ਵਾਸਤੇ ਆਪਣੀ ਲਿਪੀ ਹੀ ਨਹੀਂ ਹੈ। ਉਹਨਾਂ ਦੀ ਬਦਕਿਸਮਤੀ ਹੋਰ ਤਰ੍ਹਾਂ ਦੀ ਹੈ ਪੰਜਾਬੀ ਦੀ ਹੋਰ ਤਰ੍ਹਾਂ ਦੀ। ਪੰਜਾਬੀ ਨੂੰ ਲਿਖਣ ਵਾਸਤੇ ਗੁਰਮੁਖੀ ਹੈ, ਉਰਦੂ ਫਾਰਸੀ ਦੀ ਲਿਪੀ ਹੈ। ਕਈ ਦੇਵਨਾਗਰੀ ਵੀ ਵਰਤਦੇ ਹਨ ਅਤੇ ਚਾਹੁੰਦੇ ਵੀ ਹਨ ਅਤੇ ਇਕ ਐਸਾ ਹਿੱਸਾ ਵੀ ਹੈ ਜੋ ਰੋਮਨ ਲਿਪੀ ਭਾਵ ਅੰਗਰੇਜ਼ੀ ਵਾਲੇ ਅੱਖਰ ਵੀ ਇਸ ਵਾਸਤੇ ਵਰਤਣ ਦੀ ਵਕਾਲਤ ਕਰਦੇ ਹਨ। ਪੰਜਾਬੀ ਦੀਆਂ ਬਹੁਤ ਸੁੰਦਰ ਉਪ ਬੋਲੀਆਂ ਹਨ ਜਿਵੇਂ ਪਹਾੜੀ ਹੈ ਡੋਗਰੀ ਹੈ ਪਾਕਿਸਤਾਨ ਵਿਚ ਮੁਲਤਾਨੀ, ਸਰਾਇਕੀ ਹੈ ਪਰ ਕੀ ਕਹੀਏ, ਇਹ ਉਪ ਬੋਲੀਆਂ ਵਾਲੇ ਆਪਣੀਆਂ ਬੋਲੀਆਂ ਨੂੰ ਪੰਜਾਬੀ ਨਹੀਂ ਮੰਨਦੇ।

ਚਲੋ ਉਹ ਨਾ ਵੀ ਮੰਨਣ ਇਹ ਗੱਲ ਇਕ ਪਾਸੇ ਰੱਖੀ ਜਾ ਸਕਦੀ ਹੈ ਪਰ ਜਿਹੜਾ ਰੋਗ ਘੁਣ ਵਾਂਗ ਜਾਂ ਸਿਓਂਕ ਵਾਂਗ ਲਗ ਗਿਆ ਹੈ ਉਸ ਨੇ ਵਿਚੋ ਵਿਚ ਬਹੁਤ ਕੁਝ ਖਾ ਲਿਆ ਹੈ ਭਾਵੇਂ ਉਪਰੋ ਸਭ ਠੀਕ ਲਗ ਰਿਹਾ ਹੈ।

ਸਾਡੇ ਘਰਾਂ ਵਿਚ ਬੱਚੇ ਹੁਣ ਪੰਜਾਬੀ ਵਿਚ ਗੱਲ ਨਹੀਂ ਕਰਦੇ, ਹਿੰਦੀ ਵਰਗੀ ਬੋਲੀ ਬੋਲਦੇ ਹਨ ਅਤੇ ਮਾਪੇ ਖੁਸ਼ ਹੁੰਦੇ ਹਨ ਅਤੇ ਚੰਗੇ ਭਲੇ ਪੰਜਾਬੀ 'ਚ ਗੱਲ ਕਰਦੇ ਬੱਚੇ ਨਾਲ ਹਿੰਦੀ ਬੋਲਣ ਲਗਦੇ ਹਨ। ਪਹਿਲੇ ਗੁਰੂ ਤਾਂ ਬੱਚੇ ਦੇ ਮਾਪੇ ਹੀ ਹੁੰਦੇ ਹਨ। ਮਾਂ ਪਿਓ ਦੀ ਕਰਨੀ, ਅਮਲ ਤੋਂ ਹੀ ਤਾਂ ਬੱਚਾ ਪਹਿਲਾਂ ਸਬਕ ਲੈਂਦਾ ਹੈ। ਕਿਤਾਬਾਂ ਤਾਂ ਬਾਦ ਵਿਚ ਆਉਂਦੀਆਂ ਹਨ। ਸਾਰੀ ਦੁਨੀਆ ਦੇ ਸਿਆਣਿਆਂ ਦਾ ਇਹ ਮੱਤ ਹੈ ਕਿ ਬੱਚੇ ਨੂੰ ਪਹਿਲੇ ਪੰਜ ਸਾਲ ਵਿਕਸਤ ਕਰ ਦਿਓ

ਖੇਡਣ ਮਲਣ ਅਤੇ ਚੰਗੀ ਖੁਰਾਕ ਨਾਲ ਉਸ ਦਾ ਸਰੀਰ ਬਣਨ ਦਿਓ ਫੇਰ ਪੜ੍ਹਾਈ 'ਚ ਪਾਓ ਤਾਂ ਸਾਰੀ ਕਸਰ ਕੱਢ ਦੇਵੇਗਾ।

ਹੁਣ ਤਾਂ ਮਾਪੇ ਬੱਚੇ ਨੂੰ ਤੀਜੇ ਸਾਲ ਹੀ ਛੋਟੇ ਮੋਟੇ ਸਕੂਲ ਭੇਜ ਦਿੰਦੇ ਹਨ। ਬੱਚਾ ਹਮਰੀ ਤੁਮਰੀ ਸਿਖਣ ਲੱਗ ਪੈਂਦਾ ਹੈ। ਉੱਤੋਂ ਸਿਤਮ ਇਹ ਕਿ ਪੰਜਾਬੀਆਂ ਦੀ ਖੁਸ਼ਹਾਲੀ ਟਿਕਣ ਨਹੀਂ ਦਿੰਦੀ। ਹਰ ਕੋਈ ਚਾਹੁਣ ਲਗ ਪਿਆ ਹੈ ਕਿ ਉਸਦਾ ਬੱਚਾ ਫਰਾਟੇਦਾਰ ਅੰਗਰੇਜ਼ੀ ਬੋਲੇ। ਇਸ ਵਾਸਤੇ ਭਾਵੇਂ ਕਿੰਨਾ ਖਰਚਾ ਹੋ ਜਾਵੇ। ਲੋਕਾਂ ਦੀ ਇਸ ਭਾਵਨਾ ਨੂੰ ਭਨਾਉਣ ਵਾਸਤੇ ਐਸੇ ਸਕੂਲ ਖੁਲ ਗਏ ਹਨ ਜੋ ਲੋਕਾਂ ਤੋਂ ਵੱਧ ਤੋਂ ਵੱਧ ਪੈਸੇ ਲੈ ਕੇ ਉਹਨਾਂ ਦੇ ਬੱਚਿਆਂ ਨੂੰ ਅੰਗਰੇਜ਼ੀ ਵਿਚ ਮਾਹਰ ਬਨਾਉਣ ਦੇ ਸਬਜ਼ ਬਾਗ ਦਿਖਾਉਂਦੇ ਹਨ। ਹੁਣ ਤਾਂ ਅੰਗਰੇਜ਼ੀ ਮਾਧਿਅਮ ਵਾਲੇ ਸਕੂਲਾਂ ਦਾ ਇਕ ਹੜ ਆ ਗਿਆ ਲਗਦਾ ਹੈ ਅਤੇ ਇਸ ਵਿਚ ਸਰਕਾਰਾਂ, ਸਮਾਜਕ ਅਤੇ ਧਾਰਮਕ ਅਦਾਰੇ ਵੀ ਰੁੜ ਗਏ ਲਗਦੇ ਹਨ। ਬੋਲੀ ਤਾਂ ਇਕ ਮਾਧਿਅਮ ਹੈ ਜ਼ਰੀਆ ਹੈ ਗਿਆਨ ਸਿਖਣ ਦਾ। ਪੰਜ ਸਾਲ ਤਾਂ ਘੱਟੋ ਘੱਟ ਬੱਚੇ ਨੂੰ ਮਿਲਣੇ ਚਾਹੀਦੇ ਹਨ ਬਗੈਰ ਦਿਮਾਗ ਤੇ ਬੋਝ ਪਾਇਆਂ ਅਤੇ ਫੇਰ ਮਾਂ ਬੋਲੀ ਵਿਚ ਮੁਢਲਾ ਗਿਆਨ ਦਿੱਤਾ ਜਾਵੇ। ਉਸ ਤੋਂ ਬਾਦ ਦੁਨੀਆ ਦੀਆਂ ਜਿੰਨੀਆਂ ਬੋਲੀਆਂ ਬੰਦਾ ਸਿਖੇ ਇਹ ਉਸਦੀ ਸਮਰਥਾ ਤੇ ਨਿਰਭਰ ਕਰਦਾ ਹੈ। ਪਰ ਅਸਾਂ ਲੋਕਾਂ ਨੇ ਟਾਂਗੇ ਨੂੰ ਘੋੜੇ ਦੇ ਅੱਗੇ ਬੰਨ੍ਹ ਕੇ ਦੜਾਉਣ ਦਾ ਜਤਨ ਕੀਤਾ ਹੈ। ਜਿਹੜੇ ਲੋਕ ਪੰਜਾਬੀ (ਮਾਂ ਬੋਲੀ) ਪਹਿਲੋਂ ਪੜ੍ਹ ਕੇ ਬਾਦ ਵਿਚ ਦੂਜੀਆਂ ਭਾਸ਼ਾਵਾਂ ਪੜ੍ਹੇ ਹਨ, ਚਾਹੇ ਉਹ ਅੰਗਰੇਜ਼ੀ ਹੋਣ ਉਰਦੂ ਜਾਂ ਹਿੰਦੀ ਉਹ ਸਭ ਬੋਲੀਆਂ ਵਧੀਆਂ ਬੋਲਦੇ ਹਨ। ਜਿਹਨਾਂ ਨੂੰ ਮਾਂ ਬੋਲੀ ਛੁਡਾ ਕੇ ਦੂਸਰੀਆਂ ਬੋਲੀਆਂ ਰਾਹੀਂ ਗਿਆਨ ਦਿੱਤਾ ਗਿਆ ਹੈ ਉਹਨਾਂ ਨੂੰ ਕੋਈ ਵੀ ਬੋਲੀ ਨਹੀਂ ਚੰਗੀ ਤਰ੍ਹਾਂ ਆ ਸਕੀ। ਉਹ ਇਕ ਬੋਲੀ ਚ ਗੱਲ ਹੀ ਨਹੀਂ ਕਰ ਸਕਦੇ। ਅੰਗੇਰਜ਼ੀ ਮਾਧਿਅਮ ਵਾਲੇ ਸਕੂਲ ਇਕ ਬਹੁਤ ਵੱਡੀ ਤਜਾਰਤ, ਵਪਾਰ ਦਾ ਰੂਪ ਲੈ ਚੁੱਕੇ ਹਨ। ਚਲਾਉਣ ਵਾਲੇ ਬਹੁਤ ਸਾਰੇ ਆਪ ਪੜ੍ਹੇ ਨਹੀਂ ਹੁੰਦੇ ਅਤੇ ਘੱਟ ਤਨਖਾਹਾਂ ਤੇ ਘੱਟ ਯੋਗਤਾਵਾਂ ਵਾਲੇ ਅਧਿਆਪਕ ਰੱਖ ਕੇ ਮੁਨਾਫਾ ਹੀ ਕਮਾਇਆ ਜਾਂਦਾ ਹੈ। ਬਹੁਤ ਸਾਰਾ ਮਹਿੰਗਾ ਸਾਜ਼ੋ ਸਮਾਨ ਕੱਪੜੇ ਵਰਦੀਆਂ ਬੱਸਾਂ ਰਿਕਸ਼ੇ ਆਦਿ ਆਦਿ ਬਹੁਤ ਚਮਤਕਾਰੀ ਲਗਦੇ ਹਨ ਪਰ ਪੜ੍ਹਾਈ ਦਾ ਪੱਧਰ ਵਿਦਿਆ ਦੇ ਮਾਹਰਾਂ ਅਨੁਸਾਰ ਕੋਈ ਅਲੋਕਾਰੀ ਨਹੀਂ। ਪੁਰਾਣੇ ਜ਼ਮਾਨੇ ਦੇ ਤਪੜਾਂ ਤੇ ਬੈਠ ਕੇ ਆਪਣੀਆਂ ਬੋਲੀਆਂ ਰਾਹੀਂ ਪੜ੍ਹੇ, ਵਿਦਿਆਰਥੀ ਉਚੀਆਂ ਤੋਂ ਉਚੀਆਂ ਪਦਵੀਆਂ ਤੇ ਪਹੁੰਚੇ ਅਤੇ ਜ਼ਿੰਦਗੀ ਵਿਚ ਕਿਸੇ ਤੋਂ ਘੱਟ ਨਹੀਂ ਰਹੇ।

ਸਰਕਾਰ ਦਾ ਇਹ ਮੁਢਲਾ ਫਰਜ਼ ਬਣਦਾ ਹੈ ਕਿ ਉਹ ਦੇਸ਼ ਦੇ ਬੱਚਿਆਂ ਨੂੰ ਸਿੱਖਿਆ ਦੇਣ ਦਾ ਇਕੋ ਜਿਹਾ ਮੌਕਾਂ ਦੇਵੇ। ਇਹ ਨਹੀਂ ਕਿ ਕੁਝ ਲੋਕ ਪੈਸੇ ਦੇ ਜ਼ੋਰ ਨਾਲ 'ਉੱਚਿਆਂ' ਸਕੂਲਾਂ ਵਿਚ ਪੜ੍ਹਨ ਤੇ ਬਾਕੀ ਸਾਧਾਰਨ ਸਕੂਲਾਂ ਵਿਚ।

ਗੁਰੂ ਨਾਨਕ ਸਾਹਿਬ ਨੇ ਅਪਣੀ ਬੋਲੀ ਤੋਂ ਇਲਾਵਾ ਬੋਲੀ ਨੂੰ ਅਵਰ ਬੋਲੀ ਕਿਹਾ ਹੈ। (ਘਰਿ ਘਰਿ ਮੀਆਂ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ) ਅਤੇ ਅੱਜ ਪੰਜਾਬੀਆਂ ਦਾ ਅਤੇ ਗੁਰੂ ਨਾਨਕ ਦੇਵ ਜੀ ਦੇ ਪੈਰੋਕਾਰਾਂ ਦਾ ਵੀ ਰੁਝਾਨ ਅਵਰ ਬੋਲੀ ਵਲ ਜ਼ਿਆਦਾ ਹੈ। ਅੱਜ ਵਿਆਹ ਦੇ ਕਾਰਡ ਵੀ ਅੰਗਰੇਜ਼ੀ ਵਿਚ ਸੰਗੀਤ ਸਮਾਰੋਹਾਂ ਦੇ ਪੱਤਰ ਵੀ ਅੰਗਰੇਜ਼ੀ ਵਿਚ ਕੁੜੀਆਂ ਦੇ ਗੌਣ ਦੇ ਸੱਦੇ ਵੀ ਅੰਗਰੇਜ਼ੀ ਵਿਚ ਲਫਾਫਿਆਂ ਤੇ ਪਤੇ ਵੀ ਅੰਗਰੇਜ਼ੀ ਵਿਚ ਭੇਜੇ ਜਾਂਦੇ ਹਨ। ਭਾਵੇਂ ਨਾ ਆਪ ਪੜ੍ਹਣੀ ਆਵੇ ਨਾ ਅਗਲੇ ਨੂੰ ਪਰ ਅਪਣੀ ਉੱਚੀ ਸ਼ਾਨ ਇਸੇ ਨੂੰ ਸਮਝਿਆ ਜਾ ਰਿਹਾ ਹੈ। ਅੱਜ ਜਨਤਕ ਥਾਵਾਂ, ਬਾਗਾਂ ਪਾਰਕਾਂ ਬਾਜ਼ਾਰਾਂ ਦੀਆਂ ਦੁਕਾਨਾਂ ਅਤੇ ਦੁਕਾਨਦਾਰਾਂ ਦੇ ਵਹੀ ਖਾਤਿਆਂ ਚੋਂ ਪੰਜਾਬੀ ਗਾਇਬ ਹੈ। ਸਾਡੇ ਲਾਗੇ ਹੀ ਪ੍ਰਤਾਪ ਬਾਗ ਹੈ ਜਿੱਥੇ ਇਕ ਵੀ ਸ਼ਬਦ ਪੰਜਾਬੀ ਦਾ ਨਹੀਂ ਲਭਦਾ। ਅਸੀਂ ਸੰਕੀਰਨ ਸੋਚ ਕਰ ਕੇ ਨਹੀਂ ਸਗੋਂ ਇਹ ਸਮਝ ਕੇ ਲਿਖ ਰਹੇ ਹਾਂ ਕਿ ਪੰਜਾਬੀ ਲੋਕ ਆਪਣੀ ਬੋਲੀ ਨੂੰ ਪਿਛੇ ਸੁੱਟ ਕੇ ਆਪਣਾ ਭਾਰੀ ਨੁਕਸਾਨ ਕਰ ਰਹੇ ਹਨ। ਹੋ ਸਕਦਾ ਹੈ ਸਾਡੇ ਵਿਚਾਰ ਬਹੁਤ ਸਾਰਿਆਂ ਨੂੰ ਚੰਗੇ ਨਾ ਲਗਣ ਪਰ ਇਹ ਤਾਂ ਇਹ ਹੋਕਾ ਹੈ। ਕੋਈ ਕੌਮ ਭਾਈਚਾਰਾ ਅਪਣੇ ਵਿਰਸੇ ਨਾਲੋ ਟੁੱਟ ਕੇ ਕੋਈ ਤਰੱਕੀ ਨਹੀਂ ਕਰ ਸਕਦਾ। ਜਿਹੜੀਆਂ ਕੌਮਾਂ ਨੇ ਅਪਣੀ ਬੋਲੀ ਨੂੰ ਆਪਣੇ ਸਭਿਆਚਾਰ ਨੂੰ ਵਿਸਾਰਿਆ ਹੈ ਉਹ ਕਿਸੇ ਥਾਂ ਜੋਗੀਆਂ ਨਹੀਂ ਰਹੀਆਂ। ਅਪਣੇ ਬੱਚਿਆਂ ਨਾਲ ਆਪਣੀ ਬੋਲੀ ਵਿਚ ਗੱਲ ਕਰਿਆ ਕਰੋ। ਯੂਨੈਸਕੋ ਵੱਲੋਂ ਮਾਂ ਬੋਲੀ ਦਾ ਦਿਨ ਮਨਾਉਣਾ ਪੰਜਾਬੀਆਂ ਨੂੰ ਵੀ ਆਪਣੀ ਮਾਂ ਬੋਲੀ ਵਲ ਧਿਆਨ ਦਿਵਾਉਣ ਦਾ ਅਵਸਰ ਹੈ।

*—ਜਗਦੀਸ਼ ਸਿੰਘ ਵਰਿਆਮ*

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਬੀ ਬੀ ਐਲ ਫੂਡਜ਼ ਪ੍ਰਾਈਵੇਟ ਲਿਮਟਡ

ਸੰਤੋਸ਼ ਨਗਰ X ਰੋਡਜ਼, ਹੈਦਰਾਬਾਦ - 500 059

❖ ਬਿਸਕੁਟ ਬਨਾਉਣ ਦੀਆਂ ਆਟੋਮੈਟਿਕ ਮਸ਼ੀਨਾਂ

❖ ਵੈਫ਼ਰ ਬਨਾਉਣ ਵਾਲੀਆਂ ਆਟੋਮੈਟਿਕ ਮਸ਼ੀਨਾਂ

ਅਤੇ

## ਵਧੀਆ ਬਿਸਕੁਟ ਬਨਾਉਣ ਵਾਲੀ ਹਿੰਦੋਸਤਾਨ ਦੀ ਪਹਿਲੀ ਕੰਪਨੀ




FOODS PVT LTD

## Pinoneer Manufacturer in India of

❖ **Automatic machines for producing Biscuits**

❖ **Automatic machines for producing Wafers**

**and**

**Makers of High quality Biscuits**

## BBL FOODS PVT. LTD.

*Santosh Nagar (X) Roads, Hyderabad-500 059 India*

*Ph.:— +91-40-4530680, 82,84 Fax :— +91-40--4530475*

*E-mail:amber @hd1.vsnl.net.in*

| Balvinder Pal Singh | Lakhbir Singh Muchhal | Sukhwinder Kaur |
|---|---|---|
| *Manging Director* | *Director* | *Director* |
| *Ph.: 9391048734* | *Ph.: 9848050607* | *Ph.: 9391046298* |

# ਸ਼ਹੀਦ-ਏ-ਆਜ਼ਮ ਭਗਤ ਸਿੰਘ ਨੂੰ ਪ੍ਰਭਾਵਤ ਕਰਨ ਵਾਲੀਆਂ ਸ਼ਖ਼ਸੀਅਤਾਂ

*—ਪ੍ਰੋ. ਸੁਲੱਖਣ ਸਿੰਘ ਮੀਤ*

ਭਗਤ ਸਿੰਘ ਦਾ ਜਨਮ ੨੮ ਸਤੰਬਰ, ੧੯੦੭ ਵਿਚ ਹੋਇਆ। ਦੇਸ਼ ਦੀ ਆਜ਼ਾਦੀ ਲਈ ੨੩ ਮਾਰਚ, ੧੯੩੧ ਵਿਚ ਆਪਣੀ ਜਾਨ ਦੇਸ਼ ਦੇ ਲੇਖੇ ਲਾ ਕੇ ਸ਼ਹੀਦੀ ਪਾ ਲਈ। ੨੩ ਸਾਲ, ੫ ਮਹੀਨੇ ਅਤੇ ੨੬ ਦਿਨ ਜੀ ਕੇ ਭਗਤ ਸਿੰਘ ਨੇ ਅੰਗਰੇਜ਼ਾਂ ਨੂੰ ਭਾਰਤ ਵਿਚੋਂ ਕੱਢਣ ਲਈ ਅਨੇਕਾਂ ਯਤਨ ਕੀਤੇ, ਜਿਨ੍ਹਾਂ ਪਿੱਛੇ ਕਿਸੇ ਨਾ ਕਿਸੇ ਮਹਾਨ ਹਸਤੀ ਦਾ ਯੋਗਦਾਨ ਹੁੰਦਾ ਸੀ। ਸੋ, ਜਿਨ੍ਹਾਂ ਜਿਨ੍ਹਾਂ ਹਸਤੀਆਂ ਨੇ ਭਗਤ ਸਿੰਘ ਨੂੰ ਕਿਉਂ ਅਤੇ ਕਿਵੇਂ ਪ੍ਰਭਾਵਤ ਕੀਤਾ, ਉਸ ਦਾ ਵਰਣਨ ਇਸ ਪ੍ਰਕਾਰ ਹੈ :-

ਭਗਤ ਸਿੰਘ ਦਾ ਦਾਦਾ ਸ. ਅਰਜਨ ਸਿੰਘ ਇਕ ਦੇਸ਼-ਭਗਤ ਸੀ। ਉਸ ਦਾ ਪਿਤਾ ਸ. ਕਿਸ਼ਨ ਸਿੰਘ ਵੀ ਆਪਣੇ ਪਿਤਾ ਤੋਂ ਪਿੱਛੇ ਨਹੀਂ ਸੀ। ਉਸ ਦਾ ਚਾਚਾ ਸ. ਅਜੀਤ ਸਿੰਘ ਦੇਸ਼ ਦੀ ਆਜ਼ਾਦੀ ਲਈ ਸੰਘਰਸ਼ ਕਰਨ ਕਾਰਣ ੩੮ ਸਾਲ ਘਰ ਨਾ ਵੜ ਸਕਿਆ। ਉਸ ਦਾ ਚਾਚਾ ਸ. ਸਵਰਨ ਸਿੰਘ ਵੀ ਇਕ ਜੋਸ਼ੀਲਾ ਕ੍ਰਾਂਤੀਕਾਰੀ ਸੀ। ਉਸ ਦੀ ਮਾਤਾ ਹਮਖ਼ਿਆਲ ਇਸਤ੍ਰੀਆਂ ਨੂੰ ਨਾਲ ਲੈ ਕੇ ਅੰਗਰੇਜ਼ੀ ਕੱਪੜੇ ਅਤੇ ਅੰਗਰੇਜ਼ੀ ਸ਼ਰਾਬ ਦੀਆਂ ਦੁਕਾਨਾਂ ਬੰਦ ਕਰਵਾਉਂਦੀ ਰਹਿੰਦੀ। ਕਿਉਂਕਿ ਭਗਤ ਸਿੰਘ ਦਾ ਪਰਵਾਰ ਕ੍ਰਾਂਤੀਕਾਰੀ ਪਰਵਾਰ ਸੀ, ਇਸ ਲਈ ਉਸ ਨੇ ਕਦਮ ਕਦਮ ਤੇ ਆਪਣੇ ਪਰਵਾਰ ਦੇ ਦੇਸ਼ ਦੇ ਹਿੱਤ ਵਿਚ ਕੀਤੇ ਕਾਰਜਾਂ ਤੋਂ ਸਬਕ ਸਿੱਖਦਿਆਂ ਆਪਣੇ ਦੇਸ਼ ਨੂੰ ਆਜ਼ਾਦ ਕਰਵਾਉਣ ਲਈ ਪ੍ਰਸੰਸਾਯੋਗ ਕਦਮ ਚੁੱਕੇ। ਉਸ ਦੀ ਮਾਤਾ ਵਿੱਦਿਆਵਤੀ ਭਗਤ ਸਿੰਘ ਨੂੰ ਸਮਝਾਉਂਦੀ ਹੁੰਦੀ ਸੀ—ਆਪਣੇ ਦੇਸ਼ ਲਈ ਇਕ ਵਾਰੀ ਮਰਨਾ ਸੌ ਜਨਮਾਂ ਦੇ ਬਰਾਬਰ ਹੁੰਦਾ ਹੈ।[1] ਸੋ, ਇਹਨਾਂ ਸ਼ਬਦਾਂ ਨੇ ਭਗਤ ਸਿੰਘ ਨੂੰ ਲੋਹੇ ਦੀ ਲੱਠ ਦੀ ਤਰ੍ਹਾਂ ਪੱਕਾ ਕੀਤਾ ਅਤੇ ਭਾਰਤ ਵਾਸੀਆਂ ਨੂੰ ਆਜ਼ਾਦੀ ਦਾ ਸੁਖ ਪ੍ਰਦਾਨ ਕੀਤਾ।

ਭਗਤ ਸਿੰਘ ਦੀ ਮਾਤਾ ਹੀ ਨਹੀਂ, ਉਸ ਦੀ ਚਾਚੀ ਹਰਨਾਮ ਕੌਰ (ਸੁਪਤਨੀ ਸ. ਅਜੀਤ ਸਿੰਘ) ਵੀ ਰਾਜਨੀਤਕ ਗਤੀਵਿਧੀਆਂ ਵਿਚ ਦਿਲਚਸਪੀ ਰੱਖਦੀ ਹੁੰਦੀ ਸੀ। ਜਦੋਂ ਕੁ ਭਗਤ ਸਿੰਘ ਛੋਟਾ ਸੀ ਉਸ ਵੇਲੇ ਤੋਂ ਹੀ ਉਸ ਨੂੰ ਆਪਣੇ ਆਲੇ ਦੁਆਲੇ ਦੇ ਵਾਤਾਵਰਣ ਅਤੇ ਖ਼ਾਸ ਕਰ ਕੇ ਆਪਣੀ ਚਾਚੀ ਹਰਨਾਮ ਕੌਰ ਕੋਲੋਂ ਆਪਣੇ ਦੇਸ਼ ਦੀ ਗ਼ੁਲਾਮੀ ਅਤੇ ਅੰਗਰੇਜ਼ਾਂ ਵੱਲੋਂ ਕੀਤੇ ਜਾਂਦੇ ਜ਼ੁਲਮਾਂ ਦੇ ਹਾਲ ਦਾ ਪਤਾ ਲੱਗਣਾ ਸ਼ੁਰੂ ਹੋ ਗਿਆ ਸੀ ਅਤੇ ਉਸ ਦੇ ਦਿਲ ਵਿਚ ਬਦੇਸ਼ੀ ਹੁਕਮਰਾਨਾਂ ਨੂੰ ਬਾਹਰ ਕੱਢਣ ਦੀ ਇੱਛਾ ਉਤਪਨ ਹੋ ਗਈ ਸੀ।[2]

ਜਿਵੇਂ ਕਿ ਅਸੀਂ ਪੜ੍ਹ ਚੁੱਕੇ ਹਾਂ ਕਿ ਭਗਤ ਸਿੰਘ ਦਾ ਪਰਵਾਰ ਦੇਸ਼-ਭਗਤਾਂ ਦਾ ਪਰਵਾਰ ਸੀ। ਇਸੇ ਲਈ ਬਾਕੀ ਦੇ ਦੇਸ਼ ਭਗਤਾਂ ਦਾ ਉਹਨਾਂ ਦੇ ਘਰ ਆਉਣਾ ਜਾਣਾ ਰਹਿੰਦਾ ਸੀ। ਉਸ ਦੇ ਘਰ ਉਸ ਦੇ ਪਿਤਾ ਸ. ਕਿਸ਼ਨ ਸਿੰਘ ਨੂੰ ਮਿਲਣ ਦੇਸ਼—ਭਗਤ ਸ. ਕਰਤਾਰ ਸਿੰਘ ਸਰਾਭਾ ਵੀ ਆਉਂਦਾ ਹੁੰਦਾ ਸੀ। ਜਿੱਥੇ ੮-੯ ਸਾਲ ਦੀ ਉਮਰ ਵਿਚ ਹੀ—ਪਗੜੀ ਸੰਭਾਲ ਜੱਟਾ-ਦੀ ਲਹਿਰ ਨਾਲ ਭਗਤ ਸਿੰਘ ਦਾ ਸਿੱਧਾ ਸਬੰਧ ਹੋ ਗਿਆ ਸੀ, ਉਸੇ ਤਰ੍ਹਾਂ ਉਹ ਸ. ਕਰਤਾਰ ਸਿੰਘ ਸਰਾਭਾ ਨੂੰ ਵੀ ਮਿਲਦਾ ਅਤੇ ਦੇਸ਼ ਨੂੰ ਆਜ਼ਾਦ ਕਰਵਾਉਣ ਸਬੰਧੀ ਉਸ ਦੀਆਂ ਗੱਲਾਂ ਬਾਤਾਂ ਵੀ ਸੁਣਦਾ ਰਹਿੰਦਾ ਸੀ। ਬਾਅਦ ਵਿਚ ਵੀ ਉਹ ਸ. ਕਰਤਾਰ ਸਿੰਘ ਸਰਾਭਾ ਦੀ ਸ਼ਹੀਦੀ ਦੇ ਬਾਅਦ ਉਸ ਦੀ ਫ਼ੋਟੋ ਸਦਾ ਹੀ ਆਪਣੀ ਜੇਬ ਵਿਚ ਰੱਖਦਾ ਹੁੰਦਾ ਸੀ। ਉਸ ਦੀ ਗ੍ਰਿਫ਼ਤਾਰੀ ਵੇਲੇ ਵੀ ਸ. ਕਰਤਾਰ ਸਿੰਘ ਸਰਾਭਾ ਦੀ ਫ਼ੋਟੋ ਉਸ ਦੀ ਜੇਬ ਵਿਚ ਸੀ। ਭਗਤ ਸਿੰਘ ਦੀ ਭਤੀਜੀ ਅਤੇ ਕੁਲਤਾਰ ਸਿੰਘ ਦੀ ਸਪੁੱਤਰੀ ਵਰਿੰਦਰ ਕੌਰ ਨੇ ਵੀ ਇਸ ਤੱਥ ਦੀ ਪੁਸ਼ਟੀ ਕੀਤੀ ਹੈ ਕਿ ਸ. ਕਰਤਾਰ ਸਿੰਘ ਸਰਾਭਾ ਦਾ ਭਗਤ ਸਿੰਘ ਉੱਤੇ ਡੂੰਘਾ ਪ੍ਰਭਾਵ ਸੀ।[3]

ਉਹ ਅਕਸਰ ਸਰਾਭਾ ਦੀ ਹਰਮਨ ਪਿਆਰੀ ਕਵਿਤਾ ਦਾ ਬੰਦ ਵੀ ਗਾਉਂਦਾ ਰਹਿੰਦਾ ਸੀ-

ਸੇਵਾ ਦੇਸ਼ ਦੀ ਜਿੰਦੜੀਏ ਬੜੀ ਔਖੀ
ਗੱਲਾਂ ਕਰਨੀਆਂ ਢੇਰ ਸੁਖੱਲੀਆਂ ਨੇ।
ਜਿਨ੍ਹਾਂ ਦੇਸ਼ ਸੇਵਾ ਵਿਚ ਪੈਰ ਪਾਇਆ
ਉਹਨਾਂ ਲੱਖ ਮੁਸੀਬਤਾਂ ਝੱਲੀਆਂ ਨੇ।

ਸੁਖਦੇਵ ਦੇ ਮਾਪੇ ਕਾਰੋਬਾਰ ਦੇ ਸਿਲਸਿਲੇ ਵਿਚ ਲੁਧਿਆਣਾ ਛੱਡ ਕੇ ਲਾਇਲਪੁਰ ਜਾ ਵੱਸੇ ਸਨ। ਉਸ ਦਾ ਤਾਇਆ ਚਿੰਤ ਰਾਮ, ਜੋ ਆਪ ਵੀ ਉਸ ਸਮੇਂ ਦਾ ਚੰਗਾ ਆਜ਼ਾਦੀ ਘੁਲਾਟੀਆ ਸੀ, ਭਾਰਤ ਦੀ ਆਜ਼ਾਦੀ ਸਬੰਧੀ ਜਦੋਂ ਸ. ਕਿਸ਼ਨ ਸਿੰਘ ਹੋਰਾਂ ਦੇ ਪਿੰਡ, ਚੱਕ ਨੰਬਰ ੧੦੫ ਬੰਗਾ ਜੀ. ਬੀ. ਜਾਂਦਾ ਹੁੰਦਾ ਸੀ, ਉਹ ਸੁਖਦੇਵ ਨੂੰ ਅਕਸਰ ਨਾਲ ਹੀ ਲੈ ਜਾਂਦਾ ਹੁੰਦਾ ਸੀ। ਭਗਤ ਸਿੰਘ ਅਤੇ ਸੁਖਦੇਵ ਇਕੱਠੇ ਹੀ ਖੇਡਦੇ। ਜੰਗੇ-ਆਜ਼ਾਦੀ ਦੀਆਂ ਖੇਡਾਂ ਖੇਡਦੇ। ਜਦੋਂ ਕਦੇ ਸ. ਕਿਸ਼ਨ ਸਿੰਘ ਅਤੇ ਚਿੰਤ ਰਾਮ ਦੇਸ਼ ਦੀ ਆਜ਼ਾਦੀ ਲੈਣ ਦੇ ਢੰਗ ਵਲੇਵੇਂ ਤੇ ਗੱਲ ਕਰਦੇ ਤਾਂ ਉਨ੍ਹਾਂ ਕੋਲ ਬੈਠ ਕੇ ਸੁਖਦੇਵ

ਅਤੇ ਭਗਤ ਸਿੰਘ ਵੀ ਉਹਨਾਂ ਦੀਆਂ ਗੱਲਾਂ ਸੁਣਦੇ। ਸਿੱਟੇ ਵਜੋਂ ਉਹਨਾਂ ਦੇ ਪ੍ਰਭਾਵ ਸਦਕਾ ਭਗਤ ਸਿੰਘ ਅਤੇ ਸੁਖਦੇਵ ਵੱਡੇ ਆਜ਼ਾਦੀ ਘੁਲਾਟੀਏ ਬਣੇ।

ਸ. ਭਗਤ ਸਿੰਘ ਨੇ ਆਪਣੀ ਮੁਢਲੀ ਵਿੱਦਿਆ ਆਪਣੇ ਪਿੰਡ ਚੱਕ ਨੰਬਰ ੧੦੫ ਬੰਗਾ ਜੀ. ਬੀ. ਤਸੀਲ ਜੜ੍ਹਾਂਵਾਲਾ, ਜ਼ਿਲ੍ਹਾ ਲਾਇਲਪੁਰ ਤੋਂ ਪ੍ਰਾਪਤ ਕੀਤੀ। ੧੯੧੭ ਵਿਚ ਸ. ਕਿਸ਼ਨ ਸਿੰਘ ਨੇ ਆਪਣਾ ਨਿਵਾਸ ਪਿੰਡ ਖਵਾਸਰੀਆਂ, ਲਾਹੌਰ ਦੇ ਬਾਹਰਵਾਰ ਕਰ ਲਿਆ।[4] ਉਹਨਾਂ ਦੇ ਘਰ ਦੇ ਨਾਲ ਇਕ ਵੱਡੀ ਹਵੇਲੀ ਸੀ। ਜਿਸ ਵਿਚ ਕਦੇ ਕਦਾਈਂ ਨਾਮਧਾਰੀ ਗੁਰੂ ਮਹਾਰਾਜ ਪ੍ਰਤਾਪ ਸਿੰਘ ਆਪਣੇ ਸੇਵਕਾਂ ਸਹਿਤ ਠਹਿਰਦੇ ਹੁੰਦੇ ਸਨ। ਭਗਤ ਸਿੰਘ ਉਹਨਾਂ ਨੂੰ ਜਾ ਕੇ ਮਿਲਦਾ। ਗੱਲਬਾਤ ਕਰਦਾ। ਗੱਲਬਾਤ ਸੁਣਦਾ। ਆਰੀਆ ਸਮਾਜੀ ਹੋਣ ਕਰ ਕੇ ਭਾਵੇਂ ਭਗਤ ਸਿੰਘ ਜ਼ਾਤ ਪਾਤ ਪ੍ਰਥਾ ਵਿਚ ਵਿਸ਼ਵਾਸ ਨਹੀਂ ਸੀ ਕਰਦਾ ਫਿਰ ਵੀ ਨਾਮਧਾਰੀ ਗੁਰੂ ਜੀ ਦੇ ਪ੍ਰਭਾਵ ਸਦਕਾ ਹੀ ਉਹ ਸਮਾਜਵਾਦੀ ਜਨਤਕ ਲਹਿਰਾਂ ਅਤੇ ਆਜ਼ਾਦੀ ਸੰਗਰਾਮ ਵੱਲ ਰੁਚਿਤ ਹੋਇਆ।

ਲਾਹੌਰ ਪੜ੍ਹਦਿਆਂ ਭਗਤ ਸਿੰਘ ਆਪਣੇ ਪਿਤਾ ਸ. ਕਿਸ਼ਨ ਸਿੰਘ ਨਾਲ ਅਕਸਰ ਅੰਮ੍ਰਿਤਸਰ ਜਾਇਆ ਕਰਦਾ ਸੀ। ਉਹ ਅਕਸਰ ਡਾ. ਸੈਫ਼ੁਲਦੀਨ ਕਿਚਲੂ ਦੇ ਨਿਵਾਸ ਤੇ ਠਹਿਰਿਆ ਕਰਦੇ। ਡਾ. ਕਿਚਲੂ ਓਦੋਂ ਤੋਂ ਹੀ ਉਸ ਨੌਜਵਾਨ (ਭਗਤ ਸਿੰਘ) ਦੀ ਸ਼ਕਲ ਅਤੇ ਹੌਸਲੇ ਤੋਂ ਪ੍ਰਭਾਵਤ ਹੋ ਗਏ ਸਨ। ਬਾਅਦ ਵਿਚ ਜਦ ਵੀ ਭਗਤ ਸਿੰਘ ਨੇ ਡਾ. ਕਿਚਲੂ ਤੋਂ ਸਿਆਸੀ ਲੜਾਈ ਲਈ ਆਰਥਕ ਸਹਾਇਤਾ ਮੰਗੀ। ਉਹ ਉਸ ਨੂੰ ਸਾਰੇ ਹੀ ਪੈਸੇ ਦੇ ਦਿੰਦਾ, ਜੋ ਵੀ ਉਸ ਦੀ ਜੇਬ ਵਿਚ ਹੁੰਦੇ।[5]

ਸ. ਕਿਸ਼ਨ ਸਿੰਘ ਦੇ ਇਨਕਲਾਬੀ ਮਿੱਤਰ ਆਨੰਦ ਕਿਸ਼ੋਰ ਮਹਿਤਾ ਦਾ ਵੀ ਭਗਤ ਸਿੰਘ ਉੱਤੇ ਗਹਿਰਾ ਪ੍ਰਭਾਵ ਸੀ। ਆਨੰਦ ਕਿਸ਼ੋਰ ਮਹਿਤਾ ਦਾ ਸ. ਕਿਸ਼ਨ ਸਿੰਘ ਦੇ ਘਰ ਆਮ ਆਉਣਾ ਜਾਣਾ ਸੀ। ਸ. ਕਿਸ਼ਨ ਸਿੰਘ ਅਤੇ ਆਨੰਦ ਕਿਸ਼ੋਰ ਦੀਆਂ ਆਜ਼ਾਦੀ ਪ੍ਰਤੀ ਹੁੰਦੀਆਂ ਆਪਸੀ ਗੱਲਾਂ ਅਤੇ ਬਹਿਸਾਂ ਨੂੰ ਭਗਤ ਸਿੰਘ ਅਕਸਰ ਸੁਣਦਾ ਹੁੰਦਾ ਸੀ। ਇਥੇ ਹੀ ਬੱਸ ਨਹੀਂ, ਸ. ਭਗਤ ਸਿੰਘ ਦੇ ਇਨਕਲਾਬੀ ਵਿਰਸੇ ਵਿਚ ਲਾਲਾ ਪਿੰਡੀ ਦਾਸ ਅਤੇ ਸੂਫ਼ੀ ਅੰਬਾ ਪ੍ਰਸ਼ਾਦ ਦਾ ਵੀ ਵੱਡਾ ਯੋਗਦਾਨ ਸੀ, ਜਿਨ੍ਹਾਂ ਨੇ ਭਗਤ ਸਿੰਘ ਦੀ ਆਰੰਭਕ ਚੇਤਨਾ ਲਈ ਪ੍ਰੇਰਨਾ ਦਿੱਤੀ।[6]

੧੯੨੨ ਈ. ਨੂੰ ਭਗਤ ਸਿੰਘ ਨੇ ਦਸਵੀਂ ਪਾਸ ਕਰਨ ਉਪਰੰਤ ਲਾਲਾ ਲਾਜਪਤ ਰਾਇ ਵੱਲੋਂ ਸਥਾਪਤ ਕੀਤੇ ਗਏ ਨੈਸ਼ਨਲ ਕਾਲਜ ਲਾਹੌਰ ਵਿਚ ਦਾਖ਼ਲਾ ਲਿਆ। ਉਸ ਕਾਲਜ ਵਿਚ ਕੇਵਲ ਉਹਨਾਂ ਵਿਦਿਆਰਥੀਆਂ ਨੂੰ ਹੀ ਦਾਖ਼ਲਾ ਦਿੱਤਾ ਜਾਂਦਾ ਸੀ ਜਿਨ੍ਹਾਂ ਨੂੰ ਕ੍ਰਾਂਤੀਕਾਰੀ ਹੋਣ ਕਰ ਕੇ ਸਰਕਾਰੀ ਕਾਲਜ ਵਿਚ ਦਾਖ਼ਲਾ ਨਹੀਂ ਸੀ ਮਿਲਦਾ ਹੁੰਦਾ। ਉਸ ਕਾਲਜ ਵਿਚ ਪੜ੍ਹਦਿਆਂ ਸ. ਭਗਤ ਸਿੰਘ ਨੂੰ ਪ੍ਰੋ. ਜੈ ਚੰਦ ਵਿਦਿਆਲੰਕਾਰ ਇਤਿਹਾਸ ਪੜ੍ਹਾਉਂਦਾ ਸੀ। ਪ੍ਰੋ. ਭਾਈ ਪਰਮਾ ਨੰਦ ਭਗਤ ਸਿੰਘ ਨੂੰ ਰਾਜਨੀਤੀ ਸ਼ਾਸਤਰ, ਸਾਹਿਤ ਅਤੇ ਵਿਗਿਆਨ ਦਾ ਪਾਠ ਪੜ੍ਹਾਉਂਦਾ ਸੀ। ਉਹਨਾਂ ਦੋਨਾਂ ਪ੍ਰਾਧਿਆਪਕਾਂ ਨੇ ਸ. ਭਗਤ ਸਿੰਘ ਨੂੰ ਬਹੁਤ ਹੀ ਪ੍ਰਭਾਵਤ ਕੀਤਾ। ਪ੍ਰੋ. ਜੈ ਚੰਦ ਵਿਦਿਆਲੰਕਾਰ ਨੂੰ ਤਾਂ ਸ. ਭਗਤ ਸਿੰਘ ਨੇ ਆਪਣਾ ਰਾਜਸੀ ਗੁਰੂ ਹੀ ਮੰਨ ਲਿਆ ਸੀ।[7]

**ਹਵਾਲੇ ਅਤੇ ਟਿੱਪਣੀਆਂ :**


1. ਇਕਲਬਾਲ ਸਿੰਘ ਸਰੋਆ, ਪੰਜਾਬੀ ਟ੍ਰਿਬਿਊਨ, ੨੩ ਅਗਸਤ, ੨੦੦੩.
2. ਮਨੋਹਰ ਸਿੰਘ ਬਤਰਾ, ਨਵਾਂ ਜ਼ਮਾਨ, ੨੩ ਮਾਰਚ, ੧੯੯੯.
3. ਵਰਿੰਦਰ ਕੌਰ ਸਪੁੱਤਰੀ ਕਲਤਾਰ ਸਿੰਘ, ਹਵਾਲਾ- ਭਗਤ ਸਿੰਘ ਔਰ ਉਨ ਕੇ ਪੁਰਖੇ-ਹਿੰਦੀ, ੧੯੯੭, ਪੰਨਾ ੧੩੭.
4. ਪ੍ਰੋ. ਜਗਮੋਹਣ ਸਿੰਘ, ਅਜੀਤ ੨੩ ਮਾਰਚ, ੨੦੦੨.
5. ਪ੍ਰੋ. ਹਜ਼ਾਰਾ ਸਿੰਘ, ਪੰਜਾਬੀ ਟ੍ਰਿਬਿਊਨ
6. ਪ੍ਰੋ. ਹਮਦਰਦਵੀਰ ਨੌਸ਼ਹਿਰਵੀ, ਪੰਜਾਬੀ ਟ੍ਰਿਬਿਊਨ, ੨੩ ਮਾਰਚ, ੨੦੦੦.
7. ਉਪਰੋਕਤ।



*ਦਸਮੇਸ਼ ਨਗਰ ਸੰਗਰੂਰ-੧੪੮੦੦੧,*
*ਮੋਬਾ-੯੪੬੩੩, ੨੯੯੩੯)*



**ਵਰਿਆਮ ਦੀ ਮਲਕੀਅਤ ਤੇ ਹੋਰ ਵੇਰਵੇ ਸਬੰਧੀ ਬਿਆਨ**

| | | |
|---|---|---|
| ੧. | ਪ੍ਰਕਾਸ਼ਨ ਸਥਾਨ | ਜਲੰਧਰ |
| ੨. | ਪ੍ਰਕਾਸ਼ਨ ਕਾਲ | ਮਾਸਕ |
| ੩. | ਛਾਪਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੪. | ਪ੍ਰਕਾਸ਼ਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੫. | ਸੰਪਾਦਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੬. | ਉਹਨਾਂ ਵਿਅਕਤੀਆਂ ਦੇ ਨਾਮ ਤੇ ਪਤੇ ਜੋ ਸਮਾਚਾਰ ਪੱਤਰ ਦੇ ਮਾਲਕ ਹੋਣ ਅਤੇ ਸਾਰੀ ਪੂੰਜੀ ਦੇ ਇਕ ਪ੍ਰਤੀਸ਼ਤ ਤੋਂ ਵੱਧ ਦੇ ਭਾਈਵਾਲ ਜਾਂ ਹਿੱਸੇਦਾਰ ਹੋਣ | ਜਗਦੀਸ਼ ਸਿੰਘ |

*ਮੈਂ ਜਗਦੀਸ਼ ਸਿੰਘ ਐਲਾਨ ਕਰਦਾਹਾਂ ਕਿ ਮੇਰੀ ਵੱਧ ਤੋਂ ਵੱਧ ਜਾਣਕਾਰੀ ਅਤੇ ਵਿਸ਼ਵਾਸ ਅਨੁਸਾਰ ਉੱਪਰ ਦਿਤੇ ਗਏ ਵੇਰਵੇ ਸੱਚ ਹਨ।*

*ਸਹੀ*
*ਮਿਤੀ ੨੮-੨-੨੦੦੮* *ਜਗਦੀਸ਼ ਸਿੰਘ*
*(ਪ੍ਰਕਾਸ਼ਕ ਦੇ ਦਸਤਖਤ)*

# ਸਤਿਗੁਰੂ ਰਾਮ ਸਿੰਘ ਜੀ ਵਲੋਂ ਇਸਤਰੀ ਕਲਿਆਣ ਲਈ ਚੁੱਕੇ ਗਏ ਕਦਮ

*—ਪ੍ਰੋ. ਹਮਦਰਦਵੀਰ ਨੌਸ਼ਹਿਰਵੀ*

ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਵਿਚ, ਦੇਸ਼ ਦੀ ਆਜ਼ਾਦੀ ਦੀ ਕੌਮੀ ਲੜਾਈ ਵਿਚ 'ਕੂਕਾ ਲਹਿਰ' ਨੂੰ ਚਲਦਿਆਂ ੧੫੦ ਸਾਲ ਬੀਤ ਗਏ ਹਨ। ਭਾਰਤ ਦੀ ਆਜ਼ਾਦੀ ਦੀ ਜੰਗ ਵਿਚ ਮਹਾਤਮਾ ਗਾਂਧੀ ਦੇ ਆਗਮਨ ਤੋਂ ਕਾਫੀ ਪਹਿਲਾਂ, ਪੰਜਾਬ ਦੇ ਨਾਮਧਾਰੀਆਂ ਦਾ ਬਹੁਤ ਮਹੱਤਵ-ਪੂਰਨ ਯੋਗਦਾਨ ਹੈ।

੨੭ ਜੂਨ ੧੮੩੯ ਨੂੰ ਮਹਾਰਾਜਾ ਰਣਜੀਤ ਸਿੰਘ, ਇਸ ਫ਼ਾਨੀ ਸੰਸਾਰ ਨੂੰ ਅਲਵਿਦਾ ਕਹਿ ਗਏ ਸਨ। ਮਹਾਰਾਜਾ ਦੇ ਚਲਾਣੇ ਦੇ ੧੦ ਸਾਲਾਂ ਦੇ ਅੰਦਰ ਅੰਦਰ ਹੀ, ਪੰਜਾਬ ਅੰਗਰੇਜ਼ਾਂ ਦੇ ਕਬਜ਼ੇ ਹੇਠ ਆ ਗਿਆ। ੨੯ ਮਾਰਚ ੧੮੪੯ ਨੂੰ ਲਾਰਡ ਡਲਹੌਜ਼ੀ ਨੇ, ਪੰਜਾਬ ਉਤੇ ਅੰਗਰੇਜ਼ਾਂ ਦੇ ਕਬਜ਼ੇ ਦਾ ਐਲਾਨ ਕਰ ਦਿੱਤਾ। ਮਹਾਰਾਜਾ ਰਣਜੀਤ ਸਿੰਘ ਦੇ ਚਲਾਣੇ ਤੋਂ ਬਾਅਦ, ਪੰਜਾਬ ਵਿਚ ਘੋਰ ਨਿਰਾਸ਼ਾ ਦਾ ਯੁੱਗ ਸੀ। ਵਾਰਸਾਂ ਵਿਚ ਖ਼ਾਨਾਜੰਗੀ ਸੀ, ਨੈਤਿਕ ਨਿਘਾਰ ਜਾਰੀ ਸੀ, ਸੱਤਾ ਦੀ ਭੁੱਖ ਭਾਰੂ ਸੀ, ਮੌਕਾ ਪ੍ਰਸਤੀ ਸੀ, ਬੁਰਛਾਗਰਦੀ ਸੀ, ਸਾਜ਼ਸ਼ਾਂ ਸਨ, ਗ਼ੱਦਾਰੀਆਂ ਸਨ, ਜਾਅਲਸਾਜ਼ੀਆਂ ਸਨ, ਬੇਵਿਸ਼ਵਾਸੀ ਸੀ, ਸਮਾਂ ਆਤਮਘਾਤੀ ਸੀ। ਅੰਗਰੇਜ਼ ਆਪਣੀ ਪੈਂਠ ਜਮਾ ਰਹੇ ਸਨ। ਸਿੱਖ ਸਰਦਾਰਾਂ-ਚਾਪਲੂਸਾਂ ਨੂੰ ਪਦਵੀਆਂ ਦੀ ਖ਼ੈਰਾਇਤ ਵੰਡ ਰਹੇ ਸਨ। ਅੰਗਰੇਜ਼ਾਂ ਦਾ ਦਾਬਾ ਸੀ, ਦਹਿਸ਼ਤ ਸੀ। ਗ਼ੱਦਾਰ ਲਾਲ ਸਿੰਘ, ਤੇਜਾ ਸਿੰਘ ਦੀ ਸਰਦਾਰੀ ਸੀ। ਮੁੱਦਕੀ, ਫ਼ਿਰੋਜ਼ਪੁਰ, ਸਭਰਾਵਾਂ ਵਿਖੇ ਸਿੱਖ ਫ਼ੌਜਾਂ, ਗ਼ੱਦਾਰਾਂ ਦੀ ਗ਼ੱਦਾਰੀ ਕਰਕੇ ਜਿੱਤ ਕੇ ਵੀ ਹਾਰ ਗਈਆਂ ਸਨ-

"ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ,
ਫ਼ੌਜਾਂ ਜਿੱਤ ਕੇ ਵੀ ਅੰਤ ਨੂੰ ਹਾਰੀਆਂ ਨੇ।"

੨੨ ਸਾਲਾਂ ਦੀ ਉਮਰ ਵਿਚ ਸਤਿਗੁਰੂ ਰਾਮ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿਚ ਭਰਤੀ ਹੋ ਗਏ ਸਨ- ੧੮੩੭ ਵਿਚ। ਫੇਰ ੧੮੪੫ ਵਿਚ ਗੁਰੂ ਰਾਮ ਸਿੰਘ ਖਾਲਸਾ ਫ਼ੌਜ ਦੀ ਨੌਕਰੀ ਛੱਡ ਕੇ ਘਰ ਆ ਗਏ ਸਨ। ੧੮੩੯-੧੮੪੯ ਤਕ ਦਾ ਪੰਜਾਬ ਦਾ ਪਤਨ ਸਤਿਗੁਰੂ ਰਾਮ ਸਿੰਘ ਜੀ ਨੇ ਅੱਖੀਂ ਵੇਖਿਆ, ਹੱਡੀਂ ਹੰਢਾਇਆ ਸੀ।

ਸਤਿਗੁਰੂ ਰਾਮ ਸਿੰਘ ਨੇ ਸੁੱਤੇ ਹੋਏ ਪੰਜਾਬ ਨੂੰ, ਖਾਸ ਕਰਕੇ ਸਿੱਖ ਕੌਮ ਨੂੰ, ਜਾਗ੍ਰਿਤ ਕਰਨ ਬਾਰੇ ਸੋਚਿਆ। ਕੌਮ ਨੂੰ ਘੋਰ ਨੈਤਿਕ ਗਿਰਾਵਟ ਵਿਚੋਂ ਕੱਢਣਾ ਜ਼ਰੂਰੀ ਸੀ। ਮੈਦਾਨਾਂ ਤੋਂ ਪਹਿਲਾਂ ਘਰਾਂ ਅੰਦਰ ਚੇਤਨਤਾ ਦੇ ਦੀਵੇ ਜਗਣੇ ਜ਼ਰੂਰ ਚਾਹੀਦੇ ਸਨ। ਇਸਤਰੀਆਂ ਦਾ ਯੋਗਦਾਨ ਬਹੁਤ ਜ਼ਰੂਰੀ ਸੀ। ਸਤਿਗੁਰੂ ਰਾਮ ਸਿੰਘ ਵੈਸਾਖੀ ਵਾਲੇ ਦਿਨ, ੧੮੫੭ ਨੂੰ "ਸੰਤ ਖਾਲਸੇ" ਦੀ ਸਿਰਜਣਾ ਅਰੰਭੀ। ਸਿੱਖਾਂ ਨੇ ਗੁਰਬਾਣੀ ਅਤੇ ਗੁਰਮਤ ਦੇ ਲੜ ਲਾਉਣ ਲਈ ਸੂਬਿਆਂ ਦਾ ਪ੍ਰਬੰਧ ਕਰਨਾ ਸ਼ੁਰੂ ਕੀਤਾ। ੧੦ ਸਾਲਾਂ ਵਿਚ ੭ ਲੱਖ ਸਿੰਘ ਸਜਾਏ। ਅੰਮ੍ਰਿਤ-ਪਾਨ ਕਰਵਾਏ। ੧੨ ਅਪ੍ਰੈਲ ੧੮੫੭ ਨੂੰ ਪੰਜ ਸਿੰਘਾਂ ਨੂੰ ਅੰਮ੍ਰਿਤ-ਪਾਨ ਕਰਵਾਇਆ ਗਿਆ-ਭਾਈ ਕਾਹਨ ਸਿੰਘ, ਭਾਈ ਲਾਭ ਸਿੰਘ, ਭਾਈ ਸੁੱਧ ਸਿੰਘ, ਭਾਈ ਆਤਮਾ ਸਿੰਘ ਅਤੇ ਭਾਈ ਨੈਣਾ ਸਿੰਘ। ਭਗਤੀ ਤੇ ਸ਼ਕਤੀ ਦਾ ਸੁਮੇਲ ਹੋਇਆ। ਖਾਲਸੇ ਦੀ ਪੁਨਰ-ਸੁਰਜੀਤੀ ਕੀਤੀ ਗਈ। ਜੰਗੇ-ਆਜ਼ਾਦੀ ਵਿਚ ਔਰਤਾਂ ਵੀ ਮਰਦਾਂ ਦੇ ਮੋਢੇ ਨਾਲ ਮੋਢਾ ਜੋੜਕੇ, ਅੱਗੇ ਤੁਰ ਸਕਣ। ਪਹਿਲੀ ਵਾਰ, ਪਹਿਲੀ ਜੂਨ ੧੮੬੩ ਨੂੰ ਪਿੰਡ ਸਿਆੜ ਜ਼ਿਲ੍ਹਾ ਲੁਧਿਆਣਾ ਵਿਖੇ ਬੀਬੀਆਂ ਨੂੰ ਅੰਮ੍ਰਿਤ ਦੀ ਦਾਤ ਬਖਸ਼ੀ ਗਈ। ਸਿੰਘ ਸਿੰਘਣੀਆਂ ਨੂੰ ਦੇਸ਼ ਕੌਮ ਦੇ ਲੇਖੇ ਲਾਇਆ ਗਿਆ। ਗੁਰਵਾਕ ਹੈ-

"ਪਹਿਲਾਂ ਮਰਣ ਕਬੂਲਿ ਜੀਵਣ ਦੀ ਛਡਿ ਆਸਿ॥
ਹੋਹੁ ਸਭਨਾ ਕੀ ਰੇਣੁਕਾ, ਤਉ ਆਉ ਹਮਾਰੈ ਪਾਸਿ॥"

ਕਰੀਬ ਡੇਢ ਸੌ ਸਾਲ ਪਹਿਲਾਂ ਸਤਿਗੁਰੂ ਰਾਮ ਸਿੰਘ ਨੇ ਇਸਤਰੀਆਂ ਦੇ ਹੱਕ ਵਿਚ ਜਿਹੜੀ ਆਵਾਜ਼ ਉਠਾਈ ਸੀ, ਅੱਜ ਵੀ ਉਸ ਦੀ ਸਾਰਥਿਕਤਾ ਕਾਇਮ ਹੈ। ਡੇਢ ਸੌ ਸਾਲ ਬੀਤੇ, ਅੱਜ ਵੀ ਭਾਰਤ, ਖਾਸ ਕਰਕੇ ਪੰਜਾਬ ਵਿਚ ਮਹਿਲਾਵਾਂ ਦੀ ਸਥਿਤੀ ਵਿਚ ਬਹੁਤ ਹਾਂ-ਪੱਖੀ ਤਬਦੀਲੀ ਨਹੀਂ ਹੋਈ। ੨੨ ਜੁਲਾਈ ੨੦੦੭ ਦੀ ਭਾਰਤ ਸਰਕਾਰ ਦੀ ਇਕ ਰਿਪੋਰਟ ਅਨੁਸਾਰ ਭਾਰਤ ਵਿਚ ਹਰ ਸਾਲ ੫੦ ਹਜ਼ਾਰ ਭਰੂਣ-ਹੱਤਿਆਵਾਂ ਬਾਰੇ ਸੂਚਨਾ ਮਿਲੀ ਸੀ। ਵਾਸਤਵ ਵਿਚ ਇਸ ਤੋਂ ਕਿਤੇ ਵਧ ਭਰੂਣ-ਹੱਤਿਆਵਾਂ ਹੁੰਦੀਆਂ ਹਨ। ਪੰਜਾਬ ਵਿਚ ਢਾਈ ਹਜ਼ਾਰ ਰੋਜ਼ ਬੱਚੀਆਂ ਮਾਰੀਆਂ ਜਾਂਦੀਆਂ ਹਨ।

ਪੰਜਾਬ ਵਿਚ ਸਤਿਗੁਰੂ ਰਾਮ ਸਿੰਘ ਨੇ ਆਪਣੇ ਹੁਕਮਨਾਮਿਆਂ ਵਿਚ ਬੱਚੀਆਂ ਨੂੰ ਮਾਂ ਦੇ ਪੇਟ ਵਿਚ ਹੀ ਮਾਰ ਦੇਣ ਵਿਰੁੱਧ ਸਖਤੀ ਨਾਲ ਹਦਾਇਤ ਕੀਤੀ ਸੀ। ਆਪਣੇ ਸੂਬਿਆਂ ਨੂੰ ਕਿਹਾ ਸੀ ਕਿ—ਕੁੜੀ-ਮਾਰ ਵਿਰੁੱਧ ਪੂਰਨ ਸਮਾਜਿਕ

ਬਾਈਕਾਟ ਕਰਨ, ਉਸ ਨਾਲ ਕੋਈ ਬੋਲਚਾਲ, ਲੈਣ-ਦੇਣ ਨਾ ਰੱਖਣ। ਕੁੜੀ-ਮਾਰ ਨੂੰ ਸੰਗਤ ਵਿਚੋਂ ਛੇਕ ਦੇਣ।

ਬੜੇ ਦੁੱਖ ਦੀ ਗੱਲ ਹੈ ਕਿ ਅੱਜ ਵੀ ਪੰਜਾਬ ਵਿਚ, ਸੰਸਾਰ ਭਰ ਵਿਚੋਂ ਸਭ ਤੋਂ ਵਧ ਭਰੂਣ-ਹੱਤਿਆਵਾਂ ਹੋ ਰਹੀਆਂ ਹਨ। ਸੰਨ ੨੦੦੧ ਦੀ ਭਾਰਤੀ ਜਨ-ਗਣਨਾ ਅਨੁਸਾਰ ਵੀ ਅਤੇ ਹੁਣੇ-ਹੁਣੇ ਆਈ ਯੂਨੀਸੈਫ (ਸੰਯੁਕਤ ਰਾਸ਼ਟਰ ਦੀ ਬੱਚਿਆਂ ਬਾਰੇ ਸੰਸਥਾ) ਦੀ ਰਿਪੋਰਟ ਅਨੁਸਾਰ ਪੰਜਾਬ ਵਿਚ, ਭਾਰਤ ਵਿਚੋਂ ਸਭ ਤੋਂ ਵਧ ਭਰੂਣ-ਹੱਤਿਆਵਾਂ ਹੋ ਰਹੀਆਂ ਹਨ-੧੦੦੦ ਨਰ ਬੱਚਿਆਂ ਪਿੱਛੇ ਸਿਰਫ਼ ੭੯੮ ਮਾਦਾ-ਬੱਚੀਆਂ ਹਨ।

ਸਤਿਗੁਰੂ ਰਾਮ ਸਿੰਘ ਨੇ ਗੁਰਬਾਣੀ ਦੇ ਅਸੂਲਾਂ ਉਤੇ ਪਹਿਰਾ ਦਿੰਦਿਆਂ, ਭਰੂਣ-ਹੱਤਿਆਵਾਂ ਵਿਰੁੱਧ ਹੁਕਮਨਾਮਾ ਜਾਰੀ ਕੀਤਾ ਸੀ। ਗੁਰਵਾਕ ਹੈ-

"ਭੰਡਹੁ ਹੀ ਭੰਡੁ ਉਪਜੈ, ਭੰਡੈ ਬਾਝੁ ਨਾ ਕੋਇ॥
ਨਾਨਕ ਭੰਡੈ ਬਾਹਰਾ, ਏਕੋ ਸਚਾ ਸੋਇ॥"

ਜੇ ਬੱਚੀ ਨਹੀਂ ਪੈਦਾ ਹੋਣ ਦਿੱਤੀ ਜਾਵੇਗੀ, ਤਾਂ ਭੈਣ, ਨੂੰਹ, ਮਾਂ, ਸੱਸ ਕਿਥੋਂ ਆਉਣਗੀਆਂ। ਜ਼ਿੰਦਗੀ ਥੰਮ ਜਾਵੇਗੀ...ਮੁੱਕ ਜਾਵੇਗੀ।

ਬੰਗਾਲ ਵਿਚ ਰਾਜਾ ਰਾਮ ਮੋਹਨ ਰਾਏ (੧੭੭੨-੧੮੩੩) ਨੇ ਇਸਤਰੀਆਂ ਦੇ ਅਧਿਕਾਰਾਂ ਦੇ ਹੱਕ ਵਿਚ ਆਵਾਜ਼ ਉਠਾਈ ਸੀ। ਸਤੀ ਵਿਰੁੱਧ, ਵਿਧਵਾਵਾਂ ਨੂੰ ਦੂਜੀ ਸ਼ਾਦੀ ਦੇ ਹੱਕ ਵਿਚ, ਕੁੜੀਆਂ ਨੂੰ ਕਤਲ ਵਿਰੁੱਧ ਅੰਗਰੇਜ਼ਾਂ ਪਾਸ ਫਰਿਆਦ ਕੀਤੀ ਸੀ। ਪਰ ਰਾਜਾ ਰਾਮ ਮੋਹਨ ਰਾਏ ਅੰਗਰੇਜ਼ਾਂ ਦੇ ਵਿਰੁੱਧ ਨਹੀਂ ਸੀ...ਨਾ ਹੀ ਉਹ ਭਾਰਤ ਦੀ ਆਜ਼ਾਦੀ ਦੀ ਹਾਮੀ ਭਰਦਾ ਸੀ। ਉਹ ਬ੍ਰਾਹਮੋ ਸਮਾਜ (੧੮੨੮ ਨੂੰ ਕਾਇਮ) ਦੀਆਂ ਛੋਟੀਆਂ ਛੋਟੀਆਂ ਸਮਾਜਿਕ ਰਿਆਇਤਾਂ ਚਾਹੁੰਦਾ ਸੀ। ਨਰਮ-ਦਲੀਆ ਸੁਧਾਰਵਾਦੀ ਸੀ।

ਸਤਿਗੁਰੂ ਰਾਮ ਸਿੰਘ ਪਾਸ ਆਪਣੇ ਸਮਿਆਂ ਤੋਂ ਕਾਫੀ ਅੱਗੇ ਦੀ ਸੋਚ ਸੀ। ਸੱਚੇ ਅਰਥਾਂ ਵਿਚ ਉਹ ਇਨਕਲਾਬੀ ਸਖਸ਼ੀਅਤ ਸਨ। ਇਸਤਰੀਆਂ ਨੂੰ ਮਰਦਾਂ ਦੇ ਬਰਾਬਰ ਅਧਿਕਾਰ ਦਿਵਾਉਣ ਲਈ, ਇਸਤਰੀਆਂ ਵਿਚ ਆਪਣੇ ਅਧਿਕਾਰਾਂ ਪ੍ਰਤੀ ਬੇਦਾਰੀ ਪੈਦਾ ਕਰਨ ਵਿਚ, ਸਮਾਜ ਵਿਚ ਆਪਣਾ ਬਰਾਬਰ ਸਮਾਜਿਕ, ਆਰਥਿਕ ਸਥਾਨ ਗ੍ਰਹਿਣ ਕਰਾਉਣ ਵਿਚ ਸਤਿਗੁਰੂ ਰਾਮ ਸਿੰਘ ਦਾ ਯੋਗਦਾਨ ਸਦਾ ਚੇਤੇ ਕੀਤਾ ਜਾਂਦਾ ਰਹੇਗਾ।

ਸਤਿਗੁਰੂ ਰਾਮ ਸਿੰਘ ਨੇ ਬਾਲ-ਵਿਆਹ ਵਿਰੁੱਧ ਐਲਾਨ ਕੀਤਾ। ਹੁਕਮਨਾਮਾ ਜਾਰੀ ਕੀਤਾ ਕਿ ਸ਼ਾਦੀ ਸਮੇਂ ਮੁੰਡੇ ਦੀ ਉਮਰ ੨੦ ਸਾਲਾਂ ਤੋਂ ਘੱਟ ਨਾ ਹੋਵੇ ਅਤੇ ਕੁੜੀ ਦੀ ਉਮਰ ੧੮ ਸਾਲਾਂ ਤੋਂ ਹੇਠਾਂ ਨਹੀਂ ਹੋਣੀ ਚਾਹੀਦੀ।

ਕੋਈ ਵੀ ਬਾਪ ਜੇ ਆਪਣੀ ਬੇਟੀ ਦਾ ਵੱਟੇ ਦਾ ਸਾਕ ਕਰਦਾ ਹੈ, ਜਾਂ ਪੈਸੇ ਲੈ ਕੇ ਬੇਟੀ ਵਿਆਹੁੰਦਾ ਹੈ ਤਾਂ ਉਹ ਕੁਰਹਿਤ ਕਰਦਾ ਹੈ, ਪਾਪੀ ਹੈ। ਲੋਕ-ਗੀਤ ਹਾਮੀ ਭਰਦਾ ਹੈ-

"ਤੇਰੀ ਗਈ ਮੱਤ ਮਾਰੀ ਵੇ, ਬਾਬਲਾ ਲਾਲਚੀਆ।
ਨਾ ਬਣੀਂ ਬਪਾਰੀ ਵੇ, ਬਾਬਲਾ ਲਾਲਚੀਆ।"

ਬੇਟੀ ਦੀ ਸ਼ਾਦੀ ਸਮੇਂ ਕੋਈ ਦਾਜ ਨਹੀਂ ਦੇਣਾ, ਵਿਖਾਵਾ ਨਹੀਂ ਕਰਨਾ। ਸਾਦਾ ਸ਼ਾਦੀ ਕਰਨੀ ਹੈ। ਅੱਜ ਕਲ੍ਹ ਦੇ ਮੈਰਿਜ ਪੈਲੇਸਾਂ ਦੇ ਸ਼ੋਰ-ਸ਼ਰਾਬੇ ਤੇ ਫ਼ਜ਼ੂਲ-ਖਰਚੀ ਤੋਂ ਐਨ ਵਿਰੋਧੀ ਵਿਚਾਰ ਸਨ ਸਤਿਗੁਰੂ ਰਾਮ ਸਿੰਘ ਦੇ। ਖਰਚ ਘੱਟ, ਸ਼ੋਰ ਪ੍ਰਦੂਸ਼ਣ ਦੀ ਮਨਾਹੀ।

ਸਤਿਗੁਰੂ ਰਾਮ ਸਿੰਘ ਨੇ ਔਰਤਾਂ ਲਈ ਫ਼ਜ਼ੂਲ ਦੀ ਸੱਜ-ਧੱਜ ਦਾ ਵਿਰੋਧ ਕੀਤਾ ਸੀ-ਗਹਿਣੇ ਨਹੀਂ ਪਹਿਨਣੇ, ਭੜਕਾਊ ਸ਼ਿੰਗਾਰ ਨਹੀਂ ਕਰਨਾ। ਦੁੱਧ-ਚਿੱਟੇ ਖੱਦਰ ਦੇ ਵਸਤਰ ਪਹਿਨਣੇ ਹਨ। ਲੋਕ-ਗੀਤ ਵਿਚ ਕੂਕਿਆਂ ਦਾ ਸੱਚ ਕੂਕਦਾ ਹੈ-

"ਲਾਹ ਦੇ ਸਿਰੋਂ ਪਰਾਂਦਾ, ਨਾਲੇ ਲਾਹ ਦੇ ਨੱਥ ਮੱਛਲੀ।"

ਸਿਰ ਢਕ ਕੇ ਰੱਖਣਾ ਹੈ, ਪਰ ਪਰਦਾ ਨਹੀਂ ਕਰਨਾ, ਘੁੰਡ ਨਹੀਂ ਕੱਢਣਾ।

ਸਤਿਗੁਰੂ ਰਾਮ ਸਿੰਘ ਨੇ ਕੁੜੀਆਂ ਦੀ ਪੜ੍ਹਾਈ ਉਤੇ ਖਾਸ ਜ਼ੋਰ ਦਿੱਤਾ। ਔਰਤ ਮਰਦ ਦੇ ਹਰ ਖੇਤਰ ਵਿਚ ਬਰਾਬਰ ਦੇ ਅਧਿਕਾਰ ਹਨ। ਕੋਈ ਹੀਣ-ਭਾਵ ਨਹੀਂ, ਉਚ-ਨੀਚ ਨਹੀਂ। ਛੂਤ-ਛਾਤ ਨਹੀਂ, ਲਿੰਗ ਭੇਦ ਨਹੀਂ, ਵਿਤਕਰਾ ਨਹੀਂ, ਰਲ ਮਿਲਕੇ ਰਹਿਣਾ ਹੈ। ਗੁਰਬਾਣੀ ਦਾ ਵਾਕ ਹੈ-

"ਖਾਵਹਿ ਖਰਚਹਿ ਰਲਿ ਮਿਲਿ ਭਾਈ॥
ਤੋਟ ਨਾ ਆਵੈ ਵਧਦੋ ਜਾਈ॥"

ਸ਼ਾਦੀ ਸਮੇਂ ਵਾਧੂ ਦੀਆਂ ਰਸਮਾਂ ਨਹੀਂ ਕਰਨੀਆਂ। ਸ਼ਗਨ, ਠਾਕਾ, ਰੋਕਾ, ਰਿਗ-ਰਸਮ, ਮਿਲਣੀਆਂ, ਅਸ਼ਲੀਲ ਗੌਣ-ਵਜਾਉਣ ਨਹੀਂ ਕਰਨਾ। ਲੋਕ ਗੀਤ ਸ਼ਾਅਦੀ ਭਰਦਾ ਹੈ-

"ਕੂਕੇ ਗੌਣ ਲਗਣ ਨਾ ਦਿੰਦੇ, ਮੇਲਾ ਮੁਖਸਰ ਦਾ।"

ਸਤਿਗੁਰੂ ਰਾਮ ਸਿੰਘ ਨੇ ਪਹਿਲੀ ਵਾਰ ਅੰਮ੍ਰਿਤ ਦੀ ਬਖਸ਼ਿਸ਼ ਤੋਂ ਇਲਾਵਾ ਪਹਿਲੀ ਵਾਰ ਗੁਰਮਤਿ ਆਨੰਦ ਮਰਿਆਦਾ ਅਨੁਸਾਰ ਆਨੰਦ-ਕਾਰਜ ਸ਼ਾਦੀ ਦੀ ਰੀਤ ਤੋਰੀ। ੩ ਜੂਨ, ੧੮੬੩ ਨੂੰ ਪਿੰਡ ਖੋਟੇ, ਜ਼ਿਲ੍ਹਾ ਫਿਰੋਜ਼ਪੁਰ ਵਿਖੇ ਸਤਿਗੁਰੂ ਰਾਮ ਸਿੰਘ ਨੇ ਗੁਰੂ ਗਰੰਥ ਸਾਹਿਬ ਵਿਚੋਂ ਚਾਰ ਲਾਵਾਂ ਪੜ੍ਹ ਕੇ, ੬ ਆਨੰਦ-ਕਾਰਜ ਕੀਤੇ।

ਸਤਿਗੁਰੂ ਰਾਮ ਸਿੰਘ ਨੇ ਸਮੂਹਕ ਸ਼ਾਦੀਆਂ ਦੀ ਵਿਵਸਥਾ ਅਰੰਭ ਕੀਤੀ। ਇਕੋ ਸਮੇਂ ਕਈ ਕਈ ਜੋੜਿਆਂ ਦੇ ਇਕੱਠੇ ਆਨੰਦ-ਕਾਰਜ ਕੀਤੇ ਜਾਂਦੇ ਸਨ। ਹੁਣ ਵੀ ਸਮੂਹਕ ਸ਼ਾਦੀਆਂ

ਹੁੰਦੀਆਂ ਹਨ। ਪਹਿਲਾਂ ਜੋ ਸ਼ਾਦੀਆਂ ਹੁੰਦੀਆਂ ਸਨ, ਉਹ ਹਿੰਦੂ ਰਹੁ-ਰੀਤੀ ਅਨੁਸਾਰ, ਪੰਡਤ ਸਨਾਤਨੀ ਮਰਿਆਦਾ ਅਨੁਸਾਰ ਹੁੰਦੀਆਂ ਸਨ। ਗਿਆਨੀ ਗਿਆਨ ਸਿੰਘ ਅਨੁਸਾਰ-

"ਸ੍ਰੀ ਰਾਮ ਸਿੰਘ ਕੂਕੇ ਪਹਿਲੇ
ਆਨੰਦ ਸੁਛੰਦ ਪੜਾਏ ਸਹਿਲੇ॥
ਤਿਨਕੋ ਦੇਖ ਔਰ ਸਿਖ ਘਨੇ॥
ਲਗੇ ਆਨੰਦ ਪੜਾਵਨ ਤਨੇ॥"

ਸਤਿਗੁਰੂ ਰਾਮ ਸਿੰਘ ਨੇ ਇਕ ਹੋਰ ਕਰਾਂਤੀਕਾਰੀ ਕਦਮ ਚੁਕਿਆ-ਅੰਤਰਜਾਤੀ ਸ਼ਾਦੀਆਂ ਨੂੰ ਉਤਸ਼ਾਹਿਤ ਕੀਤਾ। ਪਹਿਲੀ ਵਾਰ ਪਿੰਡ ਖੋਟੇ ਜ਼ਿਲ੍ਹਾ ਫਿਰੋਜ਼ਪੁਰ ਵਿਖੇ ੩ ਜੂਨ, ੧੮੬੩ ਨੂੰ ਛੇ ਅੰਤਰ-ਜਾਤੀ ਆਨੰਦ-ਕਾਰਜ ਸੰਪੰਨ ਕੀਤੇ।

ਸਤਿਗੁਰੂ ਜੀ ਨੇ ਔਰਤ ਨੂੰ ਦੂਜੀ ਸ਼ਾਦੀ ਕਰਨ ਦੀ ਖੁਲ੍ਹ ਦਿੱਤੀ। ਪਤੀ ਦੀ ਮੌਤ ਤੋਂ ਬਾਅਦ ਵਿਧਵਾ ਦੂਜੀ ਸ਼ਾਦੀ ਕਰ ਸਕਦੀ ਸੀ।

ਔਰਤਾਂ ਨੂੰ ਮਰਦਾਂ ਦੇ ਬਰਾਬਰ ਅਧਿਕਾਰ ਦੇਣ ਲਈ, ਔਰਤਾਂ ਨੂੰ ਸੂਬਾ (ਪ੍ਰਚਾਰਕ) ਬਣਨ ਦੀ ਖੁਲ੍ਹ ਦਿੱਤੀ।

ਸਤਿਗੁਰੂ ਜੀ ਨੇ ਆਪਣੇ ਪੈਰੋਕਾਰਾਂ ਨੂੰ ਪੱਕੀ ਕੀਤੀ ਕਿ ਮੌਤ ਸਮੇਂ ਕਿਸੇ ਬਿਰਧ ਬੁੱਢੇ-ਬੁੱਢੀ ਨੂੰ ਵੱਡਾ ਨਹੀਂ ਕਰਨਾ। ਦੇਹ ਉਤੋਂ ਦੀ ਮਖਾਣੇ, ਪਤਾਸੇ, ਪੈਸੇ ਨਹੀਂ ਸੁਟਣੇ। ਝੰਡੀਆਂ ਨਹੀਂ ਲਾਉਣੀਆਂ। ਪਿੰਡ-ਮੁਹੱਲੇ ਨੂੰ ਰੋਟੀ ਨਹੀਂ ਖੁਆਉਣੀ। ਵਿਛੜੇ ਸਜਣਾਂ ਲਈ ਆਦਿ ਸ੍ਰੀ ਗੁਰੂ ਗਰੰਥ ਸਾਹਿਬ ਦੀ ਬਾਣੀ ਦੇ ਪਾਠਾਂ ਦੇ ਭੋਗ ਪਾ ਕੇ, ਅਰਦਾਸ ਕਰਨੀ ਹੈ।

ਪਰਾਈ ਔਰਤ ਦਾ ਸੰਗ ਬਿਲਕੁਲ ਨਹੀਂ ਕਰਨਾ। ਗੁਰਵਾਕ ਅਨੁਸਾਰ ਚੱਲਣਾ ਹੈ-

"ਘਰ ਕੀ ਨਾਰਿ ਤਿਆਗੈ ਅੰਧਾ॥
ਪਰ ਨਾਰੀ ਸਿਉ ਘਾਲੈ ਧੰਦਾ॥"

ਦਸਾਂ ਨਹੁੰਆਂ ਦੀ ਸੱਚੀ-ਸੁੱਚੀ ਕਿਰਤ ਕਰਨੀ ਹੈ, ਵੰਡ ਛਕਣਾ ਹੈ-

"ਘਾਲਿ ਖਾਇ ਕਿਛੁ ਹਥਹੁ ਦੇ॥
ਨਾਨਕ ਰਾਹੁ ਪਛਾਣੈ ਸੇ॥"

*ਕਵਿਤਾ ਭਵਨ, ਮਾਛੀਵਾੜਾ ਰੋਡ*
*ਸਮਰਾਲਾ-੧੪੧੧੧੪*

## ਨਵੀਂ ਦਿੱਲੀ ਮੈਟਰੋ ਦੇ ਇਕ ਸਟੇਸ਼ਨ ਦਾ ਨਾਮ 'ਸਤਿਗੁਰੂ ਰਾਮ ਸਿੰਘ ਮਾਰਗ' ਰੱਖਿਆ

ਨਵੀਂ ਦਿੱਲੀ ਮੈਟਰੋ ਰੇਲ ਕਾਰਪੋਰੇਸ਼ਨ ਨਾਲ ਕੁਝ ਮਹੀਨਿਆਂ ਦੀ ਲਗਾਤਾਰ ਲਿਖਾ-ਪੜ੍ਹੀ ਅਤੇ ਬੈਠਕਾਂ ਦਾ ਇਹ ਨਤੀਜਾ ਸਾਹਮਣੇ ਆਇਆ ਕਿ ਦਿੱਲੀ ਮੈਟਰੋ ਦੇ ਇਕ ਸਟੇਸ਼ਨ ਦਾ ਨਾਮ 'ਸਤਿਗੁਰੂ ਰਾਮ ਸਿੰਘ ਮਾਰਗ' ਰੱਖਿਆ ਗਿਆ ਹੈ। ਦਿੱਲੀ ਮੈਟਰੋ ਦੇ ਚੇਅਰਮੈਨ ਸ੍ਰੀ ਸ੍ਰੀਧਰਨ ਨੂੰ ਇਹ ਨਾਮ ਰੱਖਣ ਵਾਸਤੇ ਇਲਾਕੇ ਦੇ ਲੋਕ ਸਭਾ ਮੈਂਬਰ ਸ੍ਰੀ ਜਗਦੀਸ਼ ਟਾਈਟਲਰ, ਵਿਧਾਨ ਸਭਾ ਦੇ ਮੈਂਬਰ ਸ੍ਰੀ ਸੁਭਾਸ਼ ਸਚਦੇਵਾ ਅਤੇ ਦਿੱਲੀ ਨਗਰ ਨਿਗਮ ਦੇ ਕੌਂਸਲਰ ਸ੍ਰੀਮਤੀ ਊਸ਼ਾ ਮਹਿਤਾ ਨੇ ਉਚੇਚੀਆਂ ਚਿੱਠੀਆਂ ਲਿਖੀਆਂ। ਇਸ ਮੁਹਿੰਮ ਨੂੰ ਹੋਰ ਤਰੀਕੇ ਨਾਲ ਚਲਾਉਣ ਵਾਸਤੇ ਹੰਸਪਾਲ ਜੀ ਦੀ ਵਿਦੇਸ਼ ਤੋਂ ਪਰਤਣ ਦੀ ਉਡੀਕ ਕੀਤੀ ਜਾ ਰਹੀ ਸੀ। ਉਹਨਾਂ ਦੇ ਇੰਗਲੈਂਡ ਤੋਂ ਦਿੱਲੀ ਪਹੁੰਚਣ ਤੇ ੧੫ ਦਸੰਬਰ ੨੦੦੭ ਨੂੰ ਮੈਟਰੋ ਦੇ ਅਧਿਕਾਰੀ ਬੀਬੀ ਸੁਸ਼ਮਾ ਗੌੜ ਨਾਲ, ਕੀਰਤੀ ਨਗਰ ਤੋਂ ਨਿਗਮ ਪਾਰਸ਼ਦ ਸ੍ਰੀਮਤੀ ਊਸ਼ਾ ਮਹਿਤਾ, ਦਿੱਲੀ ਸਨਾਤਨ ਸਭਾ ਦੇ ਪ੍ਰਧਾਨ ਸ੍ਰੀ ਮਨੋਹਰ ਲਾਲ ਕੁਮਾਰ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰਾਂ ਸ. ਮਹਿੰਦਰ ਸਿੰਘ ਭੁੱਲਰ ਅਤੇ ਸ. ਗੁਰਮੀਤ ਸਿੰਘ ਸ਼ੰਟੀ, ਅਕਾਲੀ ਦਲ ਬਾਦਲ ਦੇ ਜਰਨਲ ਸਕੱਤਰ ਸ. ਤਨਵੰਤ ਸਿੰਘ, ਇੰਦਰਲੋਕ ਮੱਕਾ ਮਸਜਿਦ ਦੇ ਜਨਾਬ ਜਮਾਲ ਕੁਰੈਸ਼ੀ, ਫਾਲਹਾ-ਏ-ਮਿੱਤਲ ਦੇ ਚੇਅਰਮੈਨ ਡਾ. ਮੁਹੰਮਦ ਫੁਰਕਾਨ, ਨਜਫਗੜ੍ਹ ਰੋਡ ਫੈਕਟਰੀ ਐਸੋਸੀਏਸ਼ਨ ਦੇ ਪ੍ਰਧਾਨ ਸ੍ਰੀ ਵਿਨੋਦ ਕੁਮਾਰ ਅਤੇ ਜਨਰਲ ਸਕੱਤਰ ਸ੍ਰੀ ਭਾਨੂੰ ਜੈਨ, ਸ੍ਰੀ ਵਿਕਰਾਂਤ ਗਿੱਲ, ਸੂਬਾ ਸੁਖਦੇਵ ਸਿੰਘ, ਸੰਤ ਸਾਧਾ ਸਿੰਘ, ਸੰਤ ਰਮਣੀਕ ਸਿੰਘ, ਸੰਤ ਬਲਦੇਵ ਸਿੰਘ ਰੈਣੂੰ, ਸੰਤ ਬਲਦੇਵ ਸਿੰਘ ਚਾਨਾ, ਸੰਤ ਗੁਰਚਰਨ ਸਿੰਘ, ਸੰਤ ਗੁਰਨਾਮ ਸਿੰਘ, ਸ. ਜਸਵਿੰਦਰ ਸਿੰਘ ਹਿਸਟੋਰੀਅਨ, ਸੰਤ ਜਸਬੀਰ ਸਿੰਘ, ਸੰਤ ਰਜਿੰਦਰ ਸਿੰਘ ਮਾਨਸਰੋਵਰ ਗਾਰਡਨ, ਸੰਤ ਕਮਲਜੀਤ ਸਿੰਘ, ਸੰਤ ਨਰਿੰਦਰ ਸਿੰਘ ਖੋਖਰ, ਸੰਤ ਰਜਿੰਦਰ ਸਿੰਘ, ਪ੍ਰੋ. ਤਾਰਾ ਸਿੰਘ ਅਣਜਾਣ ਅਤੇ ਹੋਰ ਪਤਵੰਤੇ ਸੱਜਣ ਨਾਮਧਾਰੀ ਦਰਬਾਰ ਦੇ ਪ੍ਰਧਾਨ ਸ. ਹਰਵਿੰਦਰ ਸਿੰਘ ਹੰਸਪਾਲ ਦੀ ਅਗਵਾਈ ਹੇਠ ਮਿਲੇ ਅਤੇ ਪ੍ਰਸਤਾਵਿਤ ਮੈਟਰੋ ਸਟੇਸ਼ਨ ਦਾ ਨਾਮ ਸਤਿਗੁਰੂ ਰਾਮ ਸਿੰਘ ਮਾਰਗ ਰੱਖਣ ਬਾਰੇ ਸਾਰਿਆਂ ਨੇ ਇਕਮੱਤ ਹੋ ਕੇ ਪੁਰਜ਼ੋਰ ਤਰੀਕੇ ਨਾਲ ਆਖਿਆ।

ਕੂਕਾ ਲਹਿਰ ਦੇ ਅਮਰ-ਨਾਇਕ ਸੂਬਾ-ਪੰਚਾਇਤ ਦਾ ਮੁਖੀ

# ਬੀਤ-ਰਾਗ ਸੂਬਾ ਜਵਾਹਰ ਸਿੰਘ ਜੀ

—ਸੁਵਰਨ ਸਿੰਘ ਵਿਰਕ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਿੱਖ ਪੰਥ ਦੀ ਗੌਰਵਸ਼ਾਲੀ ਪਰੰਪਰਾ ਨੂੰ ਨਾ ਸਿਰਫ ਮੁੜ ਕੇ ਸੁਰਜੀਤ ਕੀਤਾ ਸਗੋਂ ਦੇਸ਼ ਅਜ਼ਾਦੀ ਵਾਸਤੇ ਬਸਤੀਵਾਦੀ ਹਾਕਮਾਂ ਦੀਆਂ ਕੁਚਾਲਾਂ ਦਾ ਮੁਕਾਬਲਾ ਕਰਨ ਲਈ, ਉਹਨਾਂ ਦੇ ਰੱਸੇ ਪੈੜੇ ਵੀ ਵੱਟਣੇ ਸ਼ੁਰੂ ਕਰ ਦਿੱਤੇ। ਉਹ ਭਾਵੇਂ ਸਿੱਖ ਪੰਥ ਵਿਚ ਕੂਕਾ ਜਾਂ ਨਾਮਧਾਰੀ ਨਾਮ ਨਾਲ ਵਿਖਿਆਤ ਇਕ ਫਿਰਕੇ ਦੇ ਆਗੂ ਸਨ, ਪਰ ਹਕੀਕਤ ਵਿਚ ਉਹ ਉਸ ਸਮੇਂ ਦੇ ਅੰਗਰੇਜ਼ੀ ਰਾਜ ਦੇ ਭਾਰਤ ਵਿਚ ਸਭ ਤੋਂ ਵੱਡੇ ਸ਼ੱਤਰੂ ਦੇ ਤੌਰ ਤੇ ਪ੍ਰਸਿੱਧ ਹੋਏ ਸਨ। ਆਪਣੇ ਸਿੱਖਾਂ ਦੇ ਨਾਮ ਲਿਖੇ ਹੁਕਮਨਾਮਿਆਂ ਵਿਚ ਉਹ ਐਵੇਂ ਨਹੀਂ ਲਿਖਦੇ ਕਿ ਇਹਨਾਂ ਬਦੇਸ਼ੀ ਹਾਕਮਾਂ ਨੂੰ ਮੇਰੇ ਸਰੀਰ ਦਾ ਕਾਲ ਵਰਗਾ ਭੈਅ ਹੈ। ਅੰਗਰੇਜ਼ ਸਮਝਦੇ ਹਨ ਕਿ ੧੮੫੭ ਦੇ ਗ਼ਦਰ ਜਿਉਂ, ਜਿਹਨੂੰ ਸਤਿਗੁਰੂ ਜੀ ਚੌਧੇ (ਸੰਬਤ ਬਿਕ੍ਰਮੀ ੧੯੧੪) ਦਾ ਗ਼ਦਰ ਲਿਖਦੇ ਹਨ, ਇਹ ਸਾਡਾ ਘਾਣ ਬੱਚਾ ਪੀੜਨ ਦੇ ਸਮਰੱਥ ਹੈ। ਉਹ ਲਿਖਦੇ ਹਨ ਕਿ ਕਿਤੇ ਇਹ ਸਾਡਾ ਸੂੜ ਨਾ ਕਰਵਾਇ ਦੇਵੇ, ਜਿਸ ਦਾ ਮਤਲਬ ਹੈ ਜਿਸ ਤਰ੍ਹਾਂ ਕਿਸਾਨ ਖੇਤੀ ਵਿਚੋਂ ਅਵਾਂਛਿਤ ਬੇਲ ਬੂਟਿਆਂ ਦਾ ਸਫਾਇਆ ਕਰਵਾ ਦਿੰਦਾ ਹੈ ਇਸ ਤਰ੍ਹਾਂ ਹੀ ਸਤਿਗੁਰੂ ਰਾਮ ਸਿੰਘ ਭਾਰਤ-ਭੂਮੀ ਵਿਚੋਂ ਇਸ ਅਵਾਂਛਿਤ ਤੱਤ ਬ੍ਰਿਟਿਸ਼ ਹੁਕਮਰਾਨਾਂ ਦਾ ਸਫਾਇਆ ਕਰਾਉਣ ਦੇ ਸਮਰੱਥ ਹੈ। ਸਤਿਗੁਰੂ ਜੀ ਨੇ ਆਪਣੇ ਨਾਮਧਾਰੀ ਸੰਤ ਖਾਲਸੇ ਦੀ ਸਥਾਪਨਾ ਭਾਵੇਂ ਪਹਿਲੀ ਵੈਸਾਖ ੧੯੧੪ ਬਿਕ੍ਰਮੀ ਮੁਤਾਬਿਕ ੧੨ ਅਪ੍ਰੈਲ ੧੮੫੭ ਈ. ਨੂੰ ਸ੍ਰੀ ਭੈਣੀ ਸਾਹਿਬ ਜ਼ਿਲ੍ਹਾ ਲੁਧਿਆਣਾ (ਪੰਜਾਬ) ਵਿਚ ਕੀਤੀ ਸੀ, ਆਪ ਨੇ ਪੰਥ ਦਾ ਜਥੇਬੰਦਕ ਢਾਂਚਾ ਇਸ ਤੋਂ ਥੋਹੜਾ ਬਾਅਦ ਉਸਾਰਿਆ। ਇਸ ਜਥੇਬੰਦਕ ਢਾਂਚੇ ਵਿਚ ਆਪ ਨੇ ਪਿੰਡ ਪੱਧਰ ਦੀ ਨਾਮਧਾਰੀ ਸੰਗਤ, ਉਸ ਦੇ ਉਤੇ ਤਪਿਆਂ ਦੇ ਪ੍ਰਧਾਨ ਜਥੇਦਾਰ ਅਤੇ ਫਿਰ ਤਪਿਆਂ ਦੇ ਉਤੇ ਜ਼ਿਲ੍ਹਾ ਵਾਰ ਸੂਬੇ ਸਥਾਪਿਤ ਕੀਤੇ ਸਨ। ਸੂਬੇ ਸਤਿਗੁਰੂ ਜੀ ਅਤੇ ਸੰਗਤ ਦੇ ਵਿਚਾਲੇ ਇਕ ਮਹੱਤਵਪੂਰਨ ਕੜੀ ਸਨ। ਗਿਆਨੀ ਗਿਆਨ ਸਿੰਘ ਜੀ ਦੇ ਪੰਥ ਪ੍ਰਕਾਸ਼ ਦੇ ਮੁਤਾਬਿਕ ਆਪ ਨੇ ਬਾਈ ਸੂਬੇ ਕਾਇਮ ਕੀਤੇ, ਜਿਵੇਂ ਕਿ ਅਕਬਰ ਪਾਤਸ਼ਾਹ ਨੇ ਵੀ ਸਾਰੇ ਦੇਸ਼ ਨੂੰ ਬਾਈ ਸੂਬਿਆਂ ਵਿਚ ਵੰਡਿਆ ਸੀ ਅਤੇ ਇਹਨਾਂ ਸੂਬਿਆਂ ਦੀ ਖੂਬੀ ਇਹ ਸੀ ਕਿ ਆਪਣੀ ਬੋਲ ਬਾਣੀ ਵਿਚ ਇਹ ਸਰੋਤਿਆਂ ਨੂੰ ਸਤਿਗੁਰੂ ਜੀ ਜਿਉਂ ਹੀ ਪ੍ਰਭਾਵਿਤ ਕਰਦੇ ਸਨ।

ਬਾਈ ਸੂਬਿਆਂ ਤੋਂ ਪਹਿਲਾਂ ਪੰਜ ਸੂਬਿਆਂ ਦੀ ਸਥਾਪਨਾ ਕੀਤੀ ਗਈ ਸੀ, ਜਿਹਨਾਂ ਵਿਚ ਸ਼ਾਮਲ ਸਨ ਜਵਾਹਰ ਸਿੰਘ, ਸੁੱਧ ਸਿੰਘ, ਕਾਹਨ ਸਿੰਘ ਨਿਹੰਗ, ਲੱਖਾ ਸਿੰਘ ਅਤੇ ਸਾਹਿਬ ਸਿੰਘ। ਕਿਉਂਕਿ ੧੮੬੫-੬੬ ਈ. ਵਿਚ ਇਹਨਾਂ ਸੂਬਿਆਂ ਦੇ ਖੁੱਲ੍ਹਮ ਖੁੱਲ੍ਹੇ ਪ੍ਰਚਾਰ ਤੇ ਵੀ ਅੰਗਰੇਜ਼ੀ ਸਰਕਾਰ ਨੇ, ਸ੍ਰੀ ਸਤਿਗੁਰੂ ਰਾਮ ਸਿੰਘ ਵਾਂਗ ਪਾਬੰਦੀ ਲਾ ਦਿੱਤੀ ਸੀ, ਇਸ ਲਈ ਆਪ ਨੇ ਸਤਾਰਾਂ ਹੋਰ ਸੂਬੇ ੧੮੬੬ ਈ. ਵਿਚ ਥਾਪ ਦਿੱਤੇ। ਜਦੋਂ ਇਹਨਾਂ ਤੇ ਰੋਕ ਲਾ ਦਿੱਤੀ ਗਈ ਅਤੇ ਪੰਜਾਬ ਦਾ ਲੈਫਟੀਨੈਂਟ ਗਵਰਨਰ ਇਹ ਸੂਚਨਾ ਆਪ ਨੂੰ ਦੇਣ ਲਈ ਲੁਧਿਆਣੇ ਪੁਜਾ ਅਤੇ ਉਸਨੇ ਕਿਹਾ ਕਿ ਬਾਬਾ ਸਾਹਿਬ ਅਬ ਕਿਆ ਕਰੋਗੇ ਤਾਂ ਮੇਰੇ ਸ਼ਹਿਨਸ਼ਾਹ ਨੇ ਹਿੱਕ ਥਾਪੜ ਕੇ ਉਸ ਨੂੰ ਜੁਆਬ ਦਿੱਤਾ ਸੀ "ਬਿੱਲਿਆ! ਤੂੰ ਇਕ ਰਾਮ ਸਿੰਘ ਨੂੰ ਰੋਂਦਾ ਹੈਂ, ਮੈਂ ਘਰ ਘਰ ਰਾਮ ਸਿੰਘ ਕਰ ਦਿਆਂਗਾ।" ਇਤਿਹਾਸ ਨੇ ਹਜ਼ੂਰ, ਦੇ ਇਸ ਇਤਿਹਾਸਕ ਬਚਨ ਨੂੰ ਸੌ ਫੀਸਦੀ ਸੱਚਾ ਸਿੱਧ ਕੀਤਾ। ਇਸ ਤੋਂ ਪਹਿਲਾਂ ਅੰਤਿਮ ਮੁਗਲ ਬਾਦਸ਼ਾਹ ਬਹਾਦੁਰ ਸ਼ਾਹ ਜ਼ਫਰ ਨੂੰ ਪ੍ਰਥਮ ਸੁਤੰਤਰਤਾ ਸੰਗਰਾਮ ੧੮੫੭ ਦੀ ਅਸਫਲਤਾ ਤੋਂ ਬਾਅਦ ਜਦੋਂ ਅੰਗਰੇਜ਼ ਅਧਿਕਾਰੀ ਹਿਮਾਊਂ ਦੇ ਮਕਬਰੇ, ਦਿੱਲੀ ਤੋਂ ਕੈਦ ਕਰਦੇ ਹਨ ਤਾਂ ਉਰਦੂ ਸ਼ਾਇਰੀ ਦੇ ਸ਼ੌਕੀਨ ਇਕ ਅੰਗਰੇਜ਼ ਅਧਿਕਾਰੀ ਨੇ ਉਸ ਨੂੰ ਕਿਹਾ ਸੀ-

"ਦਮਦਮੇ ਮੇਂ ਦਮ ਨਹੀਂ ਅਬ ਖ਼ੈਰ ਮਾਂਗੋ ਜਾਨ ਕੀ।
ਬਸ ਜ਼ਫਰ ਅਬ ਹੋ ਚੁੱਕੀ ਤਲਵਾਰ ਹਿੰਦੁਸਤਾਨ ਕੀ।"

ਅੰਤਿਮ ਮੁਗਲ ਬਾਦਸ਼ਾਹ ਨੇ ਜੁਆਬ ਦਿੱਤਾ ਸੀ-

"ਗਾਜ਼ੀਓਂ ਮੇਂ ਬੂ ਰਹੇਗੀ ਜਬ ਤਲਕ ਈਮਾਨ ਕੀ।
ਤਖਤੇ ਲੰਦਨ ਤਕ ਚਲੇਗੀ ਤੇਗ਼ ਹਿੰਦੁਸਤਾਨ ਕੀ।"

ਸਤਿਗੁਰੂ ਜੀ ਨੇ ਇਹਨਾਂ ਪੰਜਾਂ ਜਾਂ ਫਿਰ ਬਾਈ ਸੂਬਿਆਂ ਵਿਚੋਂ ਪ੍ਰਧਾਨ ਸੂਬਾ ਜਾਂ ਸੂਬਿਆਂ ਦੀ ਪੰਚਾਇਤ ਦਾ ਮੁੱਖੀ ਬਾਬਾ ਜਵਾਹਰ ਸਿੰਘ ਜੀ ਨੂੰ ਥਾਪਿਆ। ਜੋ ਮਾਣ, ਸਤਿਕਾਰ ਅਦਬ ਸਤਿਗੁਰੂ ਜੀ ਨੇ ਸੂਬਾ ਜਵਾਹਰ ਸਿੰਘ ਹੋਰਾਂ ਲਈ ਰਾਖਵਾਂ ਕੀਤਾ ਸੀ, ਉਹ ਹੋਰ ਕਿਸੇ ਦੇ ਹਿੱਸੇ ਨਹੀਂ ਆਇਆ। ਇੱਥੋਂ ਤੱਕ ਕੇ ਜਦੋਂ ਸੂਬਾ ਜੀ ਕਦੇ ਕਦੇ ਸਜੇ ਹੋਏ ਦੀਵਾਨ ਵਿਖੇ ਆਪ ਤੋਂ ਬਾਅਦ ਆਉਂਦੇ ਤਾਂ ਸਤਿਗੁਰੂ ਜੀ ਆਪਣੇ ਆਸਣ

ਤੋਂ ਖੜੇ ਹੋਕੇ ਸੂਬਾ ਜੀ ਦਾ ਅਭਿਨੰਦਨ ਕੀਤਾ ਕਰਦੇ ਸਨ। ਇਸ ਸਭ ਲਈ ਸੂਬਾ ਜੀ ਦਾ ਲੰਮਾ ਤਪ-ਤਿਆਗ ਵਾਲਾ ਜੀਵਨ, ਅੱਠੇ ਪਹਿਰ ਨਾਮ ਬਾਣੀ ਦੇ ਰੰਗ ਵਿਚ ਰੰਗੇ ਰਹਿਣਾ, ਧਰਮ-ਗ੍ਰੰਥਾਂ ਦਾ ਆਪ ਦਾ ਵਿਸ਼ਾਲ ਅਧਿਐਨ, ਵਿਰਕਤ ਸੁਭਾਉ ਅਤੇ ਹਰਖ ਸੋਗ ਤੋਂ ਉਪਰ ਉਠ ਕੇ ਬੀਤ-ਰਾਗ ਦੀ ਉਪਾਧੀ ਧਾਰਨ ਕਰਨਾ ਜ਼ਿੰਮੇਵਾਰ ਸੀ।

ਸੂਬਾ ਜੀ ਮਾਝੇ ਦੇ ਇਕ ਚੰਗੇ ਖਾਂਦੇ ਪੀਂਦੇ ਕਿਸਾਨ ਪਰਿਵਾਰ ਵਿਚੋਂ ਸਨ। ਪਿਤਾ ਜੀ ਦਾ ਨਾਂ ਸਰਦਾਰ ਦਲ ਸਿੰਘ ਸੀ, ਜਿਹਨਾਂ ਦਾ ਪੈਤਰਿਕ ਪਿੰਡ ਸੋਹਲ ਇਲਾਕਾ ਤਰਨਤਾਰਨ ਸੀ। ਇਸੇ ਪਿੰਡ ਵਿਚ ਸੂਬਾ ਜੀ ਦਾ ਜਨਮ ਸੰਤ ਇੰਦਰ ਸਿੰਘ ਚੱਕਰਵਰਤੀ ਮੁਤਾਬਿਕ ੧੮੦੦ ਈ. ਵਿਚ ਹੋਇਆ ਸੀ। ਕਮਿਸ਼ਨਰ ਮੈਕਨਬ ਸਾਹਮਣੇ ਅਲਾਹਾਬਾਦ ਵਿਖੇ ਅਪਰੈਲ ੧੮੭੨ ਈ. ਵਿਚ ਹੋਏ ਸੂਬਿਆਂ ਦੇ ਬਿਆਨਾਂ ਮੁਤਾਬਿਕ ਆਪ ਦੀ ਆਯੂ ੫੦ ਸਾਲ ਲਿਖੀ ਗਈ ਹੈ ਜੋ ਦਰੁਸਤ ਨਹੀਂ। ਜਾਂ ਤਾਂ ਲਿਖਣ ਵਾਲੇ ਨੂੰ ਟਪਲਾ ਲੱਗਾ ਹੈ ਜਾਂ ਕੋਈ ਹਿੰਦਸਾ ਵਧ ਘਟ ਪੈ ਗਿਆ ਹੈ। ਸੂਬਾ ਜੀ ਆਯੂ ਵਿਚ ਵੀ ਸਤਿਗੁਰੂ ਜੀ ਤੋਂ ਵਾਹਵਾ ਵਡੇਰੀ ਉਮਰ ਦੇ ਹੋਣਗੇ ਜੋ ਆਪ ਉਹਨਾਂ ਨੂੰ ਬਾਬਾ ਜੀ ਕਹਿ ਕੇ ਬੁਲਾਂਦੇ ਸਨ। ਇਸ ਲਈ ਕੋਈ ਸ਼ੱਕ ਨਹੀਂ ਕਿ ਆਪ ਹਜ਼ੂਰ ਤੋਂ ੧੫-੧੬ ਵਰ੍ਹੇ ਵੱਡੀ ਉਮਰ ਦੇ ਹੋਣਗੇ। ਸੋ ਚੱਕਰਵਰਤੀ ਜੀ ਵਾਲੀ ਲਿਖੀ ਉਮਰ ਨੂੰ ਠੀਕ ਮੰਨਿਆ ਜਾ ਸਕਦਾ ਹੈ। ੨੭ ਨਵੰਬਰ ੧੮੭੧ ਈ. ਦੇ ਪੰਜਾਬ ਸਰਕਾਰ ਦੇ ਇਕ ਗੁਪਤ ਪੱਤਰ ਵਿਚ ਜੋ ਕੂਕਾ ਮੁਖੀਆਂ ਦੀ ਸੂਚੀ ਦਿੱਤੀ ਗਈ ਹੈ, ਉਸ ਵਿਚ ਜਵਾਹਰ ਸਿੰਘ ਹੋਰਾਂ ਦਾ ਨਾਮ ੧੭ਵੇਂ ਨੰਬਰ ਤੇ ਹੈ, ਇਥੇ ਪਿੰਡ ਤਖਤਗੜ੍ਹ, ਥਾਣਾ ਧਰਮਕੋਟ ਜ਼ਿਲ੍ਹਾ ਫੀਰੋਜ਼ਪੁਰ ਲਿਖਿਆ ਹੈ ਅਤੇ ਇਹ ਵੀ ਦਰਜ ਹੈ ਕਿ ਸਿੱਖ ਰਾਜ ਸਮੇਂ ਆਪ ਨੇ ਘੋੜ-ਚੜ੍ਹਿਆਂ ਵਿਚ ਸੈਨਿਕ ਸੇਵਾ ਵੀ ਕੀਤੀ। ਰਹਿਣ ਦਾ ਕੋਈ ਨਿਸ਼ਚਿਤ ਟਿਕਾਣਾ ਨਹੀਂ ਅਤੇ ਕੂਕਾ ਜਥੇਬੰਦੀ ਦੇ ਪ੍ਰਚਾਰ ਲਈ ਥਾਉਂ ਥਾਈਂ ਘੁੰਮਦੇ ਫਿਰਦੇ ਹਨ।[1] ਉਹ ਬ੍ਰਿਟਿਸ਼ ਬਰਮਾ ਦੀ ਕਿਓਨ ਕਤਾਨ ਮੌਲਮੀਨ ਜਿਹਲ ਵਿਖੇ ੨੯ ਨਵੰਬਰ ੧੮੮੩ ਈ. ਨੂੰ ਨਜ਼ਰਬੰਦੀ ਦੀ ਹਾਲਤ ਵਿਚ ਹੀ ਅਕਾਲ ਚਲਾਣਾ ਕਰ ਗਏ ਸਨ ਅਤੇ ਜਿਹਲ ਰਿਕਾਰਡ ਵਿਚ ਉਹਨਾਂ ਦੀ ਮਿਰਤੂ ਦਾ ਕਾਰਣ ਆਮ ਕਮਜ਼ੋਰੀ ਅਤੇ ਬਿਰਧ ਅਵਸਥਾ ਹੀ ਲਿਖਿਆ ਮਿਲਦਾ ਹੈ। ਤੇ ਬੁਢਾਪਾ ਹੀ ਜੇ ਮੌਤ ਦਾ ਇਕ ਕਾਰਨ ਹੋਵੇ ਤਾਂ ਫਿਰ ਅੱਸੀ ਕੁ ਸਾਲਾਂ ਤੋਂ ਘੱਟ ਦਾ ਬੁਢਾਪਾ ਤਾਂ ਮੰਨਿਆ ਨਹੀਂ ਜਾਂਦਾ। ਇਸ ਲਈ ਅਸੀਂ ਕਹਿ ਸਕਦੇ ਹਾਂ ਕਿ ਸੂਬਾ ਜੀ ਦਾ ਜਨਮ ੧੮੦੦ ਈ. ਤੋਂ ੧੮੦੫ ਈ. ਦੇ ਵਿਚ ਵਿਚਾਲੇ ਹੋਇਆ ਹੋਵੇਗਾ ਅਤੇ ਅੱਸੀ ਕੁ ਵਰ੍ਹਿਆਂ ਦੇ ਲਗਭਗ ਉਮਰ ਉਹਨਾਂ ਨੇ ਭੋਗੀ ਜਿਹਦੇ ਵਿਚੋਂ ਅੰਤਿਮ ਬਾਰਾਂ ਵਰ੍ਹੇ ਮਾਤ ਭੂਮੀ ਦੇ ਬੰਧਨ ਕੱਟਣ ਲਈ ਵਿਦੇਸ਼ੀ ਸਰਕਾਰ ਦੀਆਂ ਜਿਹਲਾਂ ਵਿਚ ਬਤੀਤ ਹੋਏ। ਆਪਣੇ ਇਹਨਾਂ ਕੈਦੀ ਆਗੂਆਂ ਦੀ ਰਿਹਾਈ ਵੀ ਨਾਮਧਾਰੀ ਨਿਤਨੇਮ ਬਾਦ ਕੀਤੀ ਜਾਣ ਵਾਲੀ ਅਰਦਾਸ ਦਾ, ਸਦੀਵੀ ਅੰਗ ਬਣ ਚੁੱਕੀ ਸੀ-"ਬੰਦੀਖਾਨੇ ਦੀ ਬੰਦ ਖਲਾਸ ਕਰੋ।"

ਚੱਕਰਵਰਤੀ ਜੀ ਮੁਤਾਬਿਕ, ਸੂਬਾ ਜੀ ਦਾ ਪਿਤਾ ਅਤੇ ਚਾਚਾ ਮਾਝੇ ਦੇ ਪਿੰਡ ਸੋਹਲ ਵਿਚੋਂ ਉਠ ਕੇ, ਮਾਲਵੇ ਦੀ ਧੁੰਨੀ ਕਰਕੇ ਜਾਣੇ ਜਾਂਦੇ ਇਲਾਕੇ ਜਗਰਾਵਾਂ ਦੇ ਤਪੇ ਵਿਚ ਲੋਪੋ ਪਿੰਡ ਆ ਗਏ ਸਨ। ਆਪ ਦੇ ਸਿਰੋਂ ਪਿਤਾ ਦਾ ਸਾਇਆ ਪੰਜਾਂ ਸਾਲਾਂ ਦੀ ਉਮਰ ਵਿਚ ਹੀ ਉਠ ਗਿਆ ਸੀ। ਨਾਨਕੇ ਭਾਈ ਕੀ ਡਰੋਲੀ ਮਾਲਵੇ ਵਿਚ ਹੀ ਸਨ, ਮਾਤਾ ਜੀ ਆਪ ਨੂੰ ਲੈ ਕੇ ਪੇਕੇ ਪਿੰਡ ਆ ਗਏ। ਇਕ ਢਾਈ ਸਾਲ ਆਪ ਤੋਂ ਛੋਟੀ ਭੈਣ ਵੀ ਸੀ। ਨਾਨਕਿਆਂ ਦਾ ਘਰ ਵੀ ਸੌਖਾ ਸੀ ਤੇ ਪਿਤਾ ਜੀ ਵੀ ਕੁਝ ਭੋਇੰ ਇੱਥੇ ਖਰੀਦ ਗਏ ਸਨ। ਸੋ ਸੁਰਤ ਸੰਭਲਣ ਤੋਂ ਬਾਅਦ ਆਪਣੀ ਭੂਮੀ ਵਿਚ ਖੇਤੀਬਾੜੀ ਸ਼ੁਰੂ ਕਰ ਦਿੱਤੀ। ਅੱਧੇ ਦਾਣੇ ਘਰ ਰੱਖ ਕੇ ਅੱਧੇ ਗੁਰਦੁਆਰੇ ਦੇ ਦੇਣੇ। ਭਾਈ ਕੀ ਡਰੋਲੀ ਛੇਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੀ ਚਰਨ-ਛੁਹ ਪਰਾਪਤ ਇਕ ਇਤਿਹਾਸਕ ਗੁਰਦੁਆਰਾ ਹੈ ਜਿਸ ਵਿਚ ਉਸ ਸਮੇਂ ਨਿਰਮਲੇ ਸੰਤ ਸਰਦੂਲ ਸਿੰਘ ਮਹੰਤ ਸਨ। ਇਹਨਾਂ ਪਾਸੋਂ ਬਾਲਕ ਜਵਾਹਰ ਸਿੰਘ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦਾ ਪਾਠ ਸੰਥਾ ਲੈ ਕੇ ਸਰਲ ਕਰ ਲਿਆ। ਫਿਰ ਵੇਦਾਂਤ ਦੇ ਪੁਸਤਕ ਅਤੇ ਅਧਿਆਤਮ-ਪ੍ਰਕਾਸ਼ ਨਾਮੇ ਪੁਸਤਕ ਦੇ ਅਧਿਐਨ ਤੋਂ ਮਨ ਵਿਚ ਵੈਰਾਗ ਉਪਜਿਆ। ਸੋ ਸਾਰੀ ਉਮਰ ਗ੍ਰਹਿਸਤ ਤੋਂ ਮੁਕਤ ਰਹਿ ਕੇ ਜਨਮ ਬਤੀਤ ਕਰਨ ਦਾ ਸੰਕਲਪ ਕੀਤਾ। ਮਾਤਾ ਜੀ ਅਤੇ ਨਾਨਕਿਆਂ ਨੇ ਵਿਆਹ ਲਈ ਬਹੁਤ ਜ਼ੋਰ ਲਾਇਆ। ਇਕ ਥਾਂ ਕੁੜਮਾਈ ਵੀ ਬਦੋ ਬਦੀ ਕਰ ਦਿੱਤੀ ਪਰ ਜਵਾਹਰ ਸਿੰਘ ਗ੍ਰਹਿਸਤ-ਬੰਧਨ ਵਿਚ ਬੱਝ ਜਾਣ ਤੋਂ ਨਾਬਰ ਹੀ ਰਹੇ। ਪੱਚੀ ਸਾਲ ਭਾਈ ਕੀ ਡਰੋਲੀ ਗੁਰੂ ਕੇ ਲੰਗਰ ਵਿਚ ਆਟਾ ਵੀ ਪੀਠਾ ਹੱਥ ਚੱਕੀ ਤੇ। ਸਰਕਾਰੀ ਰਿਕਾਰਡ ਵਿਚ ਸਿੱਖ ਸੈਨਾ ਵਿਚ ਸੇਵਾ ਦਾ ਵੀ ਜ਼ਿਕਰ ਆਉਂਦਾ ਹੈ। ਉਹ ਅਨਿਯਮਤ ਸੈਨਾ ਸੇਵਾ ਹੁੰਦੀ ਸੀ। ਕੁਝ ਸਮਾਂ ਪਿੰਡ ਲਾ ਲੈਣਾ। ਕੁਝ ਸੈਨਾ ਵਿਚ ਬਿਤਾ ਆਉਣਾ। ਸੈਨਿਕ ਜੀਵਨ ਵੀ ਦ੍ਰਿਸ਼ਟੀਕੋਣ ਵਿਸ਼ਾਲ ਕਰਨ ਵਿਚ ਹਿਸਾ ਪਾਉਂਦਾ ਹੈ।

੧੮੫੦ ਈ. ਦੇ ਲਾਗੇ ਚਾਗੇ ਆਪ ਦੇਸ਼ਾਰਟਨ ਲਈ ਨਿਕਲੇ। ਹਰਦੁਆਰ ਤੋਂ ਹੁੰਦੇ ਹੋਏ ਬਨਾਰਸ ਪੁੱਜੇ। ਇੱਥੇ ਚਾਰ ਸਾਲ ਨਿਵਾਸ ਰੱਖਿਆ। ਸੰਸਕ੍ਰਿਤ ਅਤੇ ਹੋਰ ਵਿਦਿਆ ਵੀ

ਪੜੀ। ਫਿਰ ਇਕ ਮਰਨ ਕਿਨਾਰੇ ਪਏ ਸਾਧੂ ਨਾਲ ਮੇਲ ਹੋਇਆ। ਉਸ ਆਪਣੀ ਅੰਤਿਮ ਇੱਛਾ ਸ੍ਰੀ ਅੰਮ੍ਰਿਤਸਰ ਸਰੀਰ ਤਿਆਗਣ ਦੀ ਪ੍ਰਗਟ ਕੀਤੀ। ਉਸ ਦੀ ਮੰਜੀ ਚੁੱਕ ਚੁਕਾਕੇ ਅੰਮ੍ਰਿਤਸਰ ਜੀ ਪੁੱਜ ਗਏ ਅਤੇ ਫਿਰ ਉਸਦੇ ਸਸਕਾਰ ਭੋਗ ਤੋਂ ਨਿਵਿਰਤ ਹੋ ਵਾਪਸ ਪਿੰਡ ਅੱਪੜ ਗਏ। ਲੋਪੋ ਦੇ ਬਾਹਰ ਇਕ ਨਿਰਮਲੇ ਸਾਧੂਆਂ ਦੀ ਕੁਟੀਆ ਸੀ। ਇੱਥੇ ਰਹਿਣ ਲੱਗ ਪਏ। ਸੈਦੋ ਪਿੰਡ ਵਿਚ ਇਕ ਉਦਾਸੀ ਸਾਧੂ ਦਾ ਡੇਰਾ ਸੀ। ਉਸ ਨਾਲ ਕਦੇ ਕਦੇ ਭੇਟ ਹੁੰਦੀ। ਉਸ ਨੇ ਕਹਿਣਾ ਕਿ ਅਵਤਾਰ ਪਰਗਟ ਹੋ ਗਿਆ ਹੈ ਅਤੇ ਤੁਹਾਨੂੰ ਆਪੇ ਸੱਦ ਲਵੇਗਾ। ਖੋਟੇ ਪਿੰਡ ਦੇ ਬਾਬਾ ਸਮੁੰਦ ਸਿੰਘ ਜੀ (ਜੋ ਬਾਦ ਵਿਚ ਸੂਬੇ ਥਾਪੇ ਗਏ ਸਨ) ਦੀ ਸੰਗਤ ਨਾਲ ਆਪ ਬਸੰਤ ਪੰਚਮੀ ਦੇ ਮੇਲੇ ਤੇ ੧੯੧੭ ਬਿਕ੍ਰਮੀ ਮੁਤਾਬਿਕ ੧੮੬੧ ਈ. ਨੂੰ ਸ੍ਰੀ ਭੈਣੀ ਸਾਹਿਬ ਸਤਿਗੁਰੂ ਦਰਬਾਰ ਵਿਚ ਹਾਜ਼ਰੀ ਭਰੀ। ਚਰਨ ਰਜ ਨਾਲ ਮਸਤਕ ਪਵਿੱਤਰ ਕੀਤਾ। ਪਹਿਲੋਂ ਆਪ ਨਿਰਮਲ ਭੇਖ ਅਤੇ ਵਿਰਕਤ ਬਿਰਤੀ ਵਿਚ ਵਿਚਰਦੇ ਸਨ। ਇਕ ਚਾਦਰ ਦੀ ਗਿਲਤੀ ਅਤੇ ਕਛਹਿਰੇ ਤੋਂ ਬਿਨਾਂ ਹੋਰ ਬਸਤਰ ਨਹੀਂ ਸਨ ਪਹਿਨਦੇ। ਪਰ ਇੱਥੇ ਜਦੋਂ ਸ੍ਰੀ ਸਤਿਗੁਰੂ ਜੀ ਨਾਲ ਦੌਰੇ ਤੇ ਜਾਣ ਲਈ ਘੋੜੇ ਦੀ ਸੁਆਰੀ ਕਰਦੇ ਜਾਂ ਦੀਵਾਨ ਵਿਚ ਜਾਂਦੇ ਤਾਂ ਨਾਮਧਾਰੀ ਬਸਤਰ, ਕੁੜਤਾ, ਪਜਾਮਾ, ਅੰਗਰਖਾ, ਦਸਤਾਰਾ ਸਜਾਉਂਦੇ। ਅੱਗੋ ਪਿਛੋ ਗਾਤੀ ਤੇ ਕਛਹਿਰਾ ਹੀ ਰੱਖਦੇ। ਇਕ ਕੱਖਾਂ ਦੀ ਕੁੱਲੀ ਵਿਚ ਸ੍ਰੀ ਭੈਣੀ ਸਾਹਿਬ ਨਿਵਾਸ ਰੱਖਦੇ।

ਆਪ ਦੇ ਸ੍ਰੀ ਭੈਣੀ ਸਾਹਿਬ ਆਗਮਨ ਅਤੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਦਾ ਰੋਚਕ ਵਰਣਨ ਸੰਤ ਇੰਦਰ ਸਿੰਘ ਜੀ ਚੱਕਰਵਰਤੀ ਦੀ ਰਚਨਾ ਵਿਚ ਮਿਲਦਾ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸੰਤ ਜਵਾਹਰ ਸਿੰਘ ਜੀ ਨੂੰ ਸ੍ਰੀ ਭੈਣੀ ਸਾਹਿਬੋਂ, ਅੱਗਲਵਾਂਢੀ ਹੋ, ਪਿੰਡੋਂ ਬਾਹਰ ਹੀ ਦਰਸ਼ਨ ਦਿੱਤੇ। ਚਰਨ ਸਪਰਸ਼ ਕਰ ਕੇ ਉਹਨਾਂ ਨੂੰ ਘਰ ਲੈ ਆਏ। ਡੇਰੇ ਵਿਚ ਵਿਛੇ ਪਲੰਘ ਤੇ ਬਹਾਇਆ, ਸੰਤਾਂ ਦੇ ਚਰਨ ਧੁਆਏ। ਤੇ ਫਿਰ ਜਦੋਂ ਉੱਪਰ ਚੁਬਾਰੇ ਵਿਚ ਜਿੱਥੇ ਸਤਿਗੁਰੂ ਜੀ ਪਾਠ ਕਰ ਰਹੇ ਸਨ ਉੱਥੇ ਪੁੱਜੇ ਤਾਂ ਸੰਤ ਬੜੇ ਹੈਰਾਨ ਹੋਏ ਕਿ ਸਤਿਗੁਰੂ ਜੀ ਨੇ ਏਨਾ ਮਾਣ ਸਤਿਕਾਰ ਮੈਨੂੰ ਦਿੱਤਾ ਹੈ ਅਤੇ ਇਹ ਜਣਾਇਆ ਹੀ ਨਹੀਂ ਕਿ ਆਪ ਸਤਿਗੁਰੂ ਹਨ। ਮੈਂ ਤਾਂ ਇਕ ਸਧਾਰਨ ਸਿੱਖ ਸਮਝਦਾ ਰਿਹਾ। ਫਿਰ ਕਈ ਦਿਨ ਡੇਰੇ ਵਿਚ ਟਿਕਣ ਬਾਅਦ ਆਪ ਨੂੰ ਨਾਮ ਦੀ ਦਾਤ ਪ੍ਰਾਪਤ ਹੋਈ। ਇਸ ਤੋਂ ਪਹਿਲਾਂ ਹਰ ਵੇਰ ਜਦੋਂ ਆਪ ਭਜਨ ਲੈਣ ਲਈ ਅਰਜ਼ ਕਰਦੇ ਤਾਂ ਸਤਿਗੁਰੂ ਜੀ ਇਹ ਕਹਿ ਕੇ ਟਾਲ ਦਿੰਦੇ ਸਨ ਕਿ ਸੰਤ ਜੀ! ਤੁਸੀਂ ਤਾਂ ਵਿਰਕਤ ਸਾਧੂ ਹੋ। ਮੈਂ ਗ੍ਰਹਿਸਤੀ ਤੁਹਾਨੂੰ ਕਿਵੇਂ ਭਜਨ ਦੇ ਸਕਦਾ ਹਾਂ। ਪਰ ਜਦੋਂ ਨਾਮ ਦਾਨ ਮਿਲਿਆ ਸੰਤ ਜੀ ਇਸ ਦੇ ਰੰਗ ਵਿਚ ਪੂਰੀ ਤਰ੍ਹਾਂ ਰੰਗੇ ਗਏ।

ਸਤਿਗੁਰੂ ਜੀ ਨੇ ਆਪ ਦੀਆਂ ਯੋਗਤਾਵਾਂ ਨੂੰ ਧਿਆਨ ਵਿਚ ਰੱਖਦਿਆਂ ਆਪ ਜੀ ਨੂੰ ਨਾ ਸਿਰਫ ਸਭ ਤੋਂ ਪਹਿਲਾਂ ਸੂਬਾ ਪਦਵੀ ਨਾਲ ਨਿਵਾਜਿਆ, ਪ੍ਰਧਾਨ ਸੂਬਾ ਥਾਪਿਆ ਸਗੋਂ ਗੁਰਦੁਆਰ ਸ੍ਰੀ ਭੈਣੀ ਸਾਹਿਬ ਦਾ ਮੁੱਖ-ਗਰੰਥੀ-ਵੀ ਆਪਨੂੰ ਨੀਯਤ ਕੀਤਾ ਗਿਆ। ਸਤਿਗੁਰੂ ਜੀ ਵੱਲੋਂ ਆਪ ਦੇ ਅਦਬ ਸਤਿਕਾਰ ਦੇ ਸਬੰਧ ਵਿਚ ਪੌਰਾਣਿਕ ਸਾਹਿਤ ਦੇ ਹਵਾਲੇ ਨਾਲ ਗੱਲ ਕੀਤੀ ਜਾਂਦੀ ਸੀ। ਜਿਸਦਾ ਵੇਰਵਾ ਭਾਈ ਬਾਹੋਵਾਲ ਹਰਦੁਆਰਾ ਦੀ ਅਰਧ ਕੁੰਭੀ ਦੀ ਯਾਤਰਾ ਸੰਨ ੧੮੬੧ ਈ. ਅਪ੍ਰੈਲ ਮਹੀਨੇ ਦੇ ਸਬੰਧ ਵਿਚ ਇਉਂ ਦਿੰਦੇ ਹਨ-

"ਕਿਉਂ ਨਾ ਬਾਬਾ ਕਹੀਏ-

ਅੱਗੇ ਗਏ ਤਾਂ ਜਨਕ ਤਲਾ ਆਇਆ। ਗੁਰੂ ਜੀ ਬਚਨ ਕੀਤਾ ਬਾਬਾ ਜਵਾਹਰ ਸਿੰਘ ਨੂੰ, ਤੂੰ ਤਾਂ ਰਾਜਾ ਜਨਕ ਥਾ, ਜੱਸਾਂ (ਸ੍ਰੀ ਸਤਿਗੁਰੂ ਜੀ ਦੇ ਮਹਿਲ) ਤੇਰੀ ਪੁੱਤਰੀ ਸੀ। ਏਹ ਤੇਰਾ ਤਲਾਉ ਹੈ। ਬਾਬੇ ਜੀ ਬਚਨ ਕੀਤਾ ਜੇਕਰ ਮੈਂ ਰਾਜਾ ਜਨਕ ਸੀ ਤਾਂ ਆਪ ਭੀ ਤਾਂ ਕੁਛ ਹੋਵੋਂਗੇ। ਸਤਿਗੁਰੂ ਜੀ ਬਚਨ ਕੀਤਾ, "ਤੂੰ ਕੈਂਹਦਾ ਹੈਂ ਮੈਨੂੰ ਬਾਬਾ ਨਾ ਕਹੋ।" ਬਾਬਾ ਕਿਉਂ ਨਾ ਕਹੀਏ? ਤੈਂ ਸਾਨੂੰ ਪੁੱਤਰੀ ਦਿੱਤੀ ਸੀ ਰਾਮ ਚੰਦਰ ਦੇ ਵੇਲੇ। ਤੈਂ ਛੇ ਪਾਤਸ਼ਾਹੀਆਂ ਕੋ ਤਿਲਕ ਦਿੱਤਾ ਹੈ। ਤਦੋਂ ਭੀ ਬਾਬਾ ਬਣਿਆ ਸੈਂ, ਹੁਣ ਕਿਉਂ ਨਾ ਬਾਬਾ ਕਹੀਏ?"[2]

ਸਤਿਗੁਰੂ ਜੀ ਬਾਬਾ ਜਵਾਹਰ ਸਿੰਘ ਹੋਰਾਂ ਨੂੰ ਬਾਬਾ ਬੁੱਢਾ ਜੀ ਵਾਲੇ ਰੁਤਬੇ ਨਾਲ ਨਿਵਾਜਦੇ ਹਨ। ਬਾਬਾ ਜੀ ਦੇ ਮੈਕਨਬ ਸਾਹਮਣੇ ਅਲਾਹਬਾਦ ਵਿਚ ਦਿੱਤੇ ਬਿਆਨ ਮੁਤਾਬਿਕ ਆਪ ਜੀ ਨੂੰ ਸੂਬਾ ੧੮੬੫ ਈ. ਵਿਚ ਥਾਪਿਆ ਗਿਆ ਸੀ। ਕਿਉਂਕਿ ਪਹਿਲੇ ਸੂਬੇ ਆਪ ਜੀ ਹੀ ਥਾਪੇ ਗਏ ਸਨ, ਇਸ ਲਈ ਸੂਬੇ ਥਾਪਣ ਦਾ ਕੰਮ ੧੮੬੫ ਈ. ਤੋਂ ਸ਼ੁਰੂ ਹੋਇਆ ਜੋ ੧੮੬੭ ਈ. ਤੱਕ ਬਾਈ ਸੂਬੇ ਥਾਪਣ ਤੱਕ ਜਾਰੀ ਰਿਹਾ। ਵੈਸੇ ਇਸ ਤੋਂ ਬਾਅਦ ਵੀ ਜ਼ਰੂਰਤ ਅਤੇ ਯੋਗਤਾ ਮੁਤਾਬਿਕ ਸਤਿਗੁਰੂ ਜੀ ਨੇ ਸੂਬੇ ਥਾਪਣ ਦਾ ਕਾਰਜ ਜਾਰੀ ਰੱਖਿਆ। ਸੂਬਾ ਜਵਾਹਰ ਸਿੰਘ ਹੋਰਾਂ ਅਤੇ ਪਹਿਲੇ ਹੋਰ ਚਾਰ ਸੂਬਿਆਂ ਤੇ ੧੮੬੫-੬੬ ਈ. ਵਿਚ ਹੀ ਪਾਬੰਦੀ ਲਾ ਦਿੱਤੀ ਗਈ ਸੀ। ਸ੍ਰੀ ਸਤਿਗੁਰੂ ਜੀ ੧੮੬੩ ਈ. ਤੋਂ ਹੀ ਸ੍ਰੀ ਭੈਣੀ ਸਾਹਿਬ ਵਿਖੇ ਹੀ ਨੀਮ ਨਜ਼ਰਬੰਦੀ ਵਿਚ ਸਨ। ਉਹਨਾਂ ਤੇ ਪੁਲੀਸ ਨਿਗਰਾਨੀ ਵੀ ਜੁਲਾਈ ੧੮੬੩ ਈ. ਤੋਂ ਹੀ ਸ਼ੁਰੂ ਕਰ ਦਿੱਤੀ ਗਈ ਸੀ। ਇਸ ਲਈ ਆਪ ਨੇ ਸਤਾਰਾਂ ਹੋਰ ਸੂਬੇ ਥਾਪੇ ਅਤੇ ਫਿਰ ਉਹਨਾਂ ਤੇ ਵੀ ਰੋਕਾਂ ਲਾ ਦਿੱਤੀਆਂ ਗਈਆਂ। ਸ੍ਰੀ ਸਤਿਗੁਰੂ ਜੀ ਵਲੋਂ ਮਾਈਆਂ ਨੂੰ ਅੰਮ੍ਰਿਤ

ਛਕਾਉਣਾ ਅਤੇ ੩ ਜੂਨ ੧੯੬੩ ਈ. ਨੂੰ ਖੋਟੇ ਪਿੰਡ ਤੋਂ ਅਨੰਦ ਮਰਿਆਦਾ ਸ਼ੁਰੂ ਕਰਨੀ ਬਰਤਾਨਵੀ ਸਰਕਾਰ ਨੂੰ ਦੋ ਵੱਡੇ ਕਰਾਂਤੀਕਾਰੀ ਕਦਮ ਮਲੂਮ ਹੋਏ ਸਨ ਜਿਸ ਕਰਕੇ ਆਪ ਦੀਆਂ ਗਤੀਵਿਧੀਆਂ ਨੂੰ ਸੀਮਤ ਕਰਨ ਦੀ ਸਰਕਾਰ ਨੂੰ ਲੋੜ ਪਈ।

ਜਦੋਂ ਕਦੇ ਹਜ਼ੂਰ ਰੌਦਰ ਰੂਪ ਧਾਰਨ ਕਰਦੇ ਤਾਂ ਬਾਬਾ ਜਵਾਹਰ ਸਿੰਘ ਜੀ ਆਪਣਾ ਲੰਮਾ ਦਾਹੜਾ ਹੱਥਾਂ ਵਿਚ ਫੜ ਕੇ ਅਰਜ਼ ਕਰਦੇ "ਬਖਸ਼ੀਏ ਜੀ!" ਕਈ ਵੇਰ ਸਤਿਗੁਰੂ ਜੀ ਵਿਨੋਦੀ ਸੁਭਾਉ ਵਿਚ ਆ ਜਾਂਦੇ ਅਤੇ ਫੁਰਮਾਉਂਦੇ- "ਬਾਬਾ ਤੇਰੀ ਬਖਸ਼ਿਸ਼ ਨੇ ਪੱਟਿ।" ਗੰਗਾ ਦੀ ਉਪਰੋਕਤ ਯਾਤਰਾ ਸਮੇਂ ਸਤਿਗੁਰੂ ਜੀ ਦੇ ਬਹੁਤ ਸਾਰੇ ਮਸਤਾਨੀ ਬਿਰਤੀ ਦੇ ਪ੍ਰਸੰਗ ਵੀ ਬਾਹੋਵਾਲ ਜੀ ਨੇ ਦਰਜ ਕੀਤੇ ਹਨ-

"ਦਾਲ ਕਾ ਬਾਟਾ ਭਰ ਕੇ ਤਰੋ ਤਰੀ ਮਿਰਚਾਂ ਪਾ ਕੇ ਬਾਬੇ ਜਵਾਹਰ ਸਿੰਘ ਕੋ ਬਚਨ ਕੀਤਾ , "ਛਕੋ!" ਬਾਬੇ ਕਹਾ ਜੀ ਪੈਹਲੇ ਮੈਨੂੰ ਮਾਰ ਕੁੱਟ ਲਵੋ। ਮੇਰੇ ਤੇ ਛਕਿਆ ਨਹੀਂ ਜਾਣਾ ਫੇਰ ਬੀ ਮਾਰੋਗੇ। ਸੋ ਤੁਸੀਂ ਪੈਹਲੇ ਹੀ ਮਾਰ ਲਵੋ। ਬਚਨ ਕੀਤਾ, "ਠੀਕ ਬਾਬਾ ਕਰਨੀ ਏਸੀ ਸੀ। ਤੈਂ ਸਮਝ ਲੀ ਹੈ, ਤੈਨੂੰ ਨਹੀਂ ਮਾਰਦੇ।" ਜੇੜ੍ਹੇ ਮਾਰੇ ਕੁੱਟੇ ਹੋਏ ਸਨ, ਉਨ੍ਹਾਂ ਨੂੰ ਬਹੁਤ ਖੌਫ ਹੋਇਆ ਕਿ ਸਾਨੂੰ ਨਾ ਹੋਰ ਮਾਰਨ।"[3]

੧੯੬੩ ਈ. ਵਿਚ ਸਤਿਗੁਰੂ ਜੀ ਨੇ ਪੰਥਕ ਸੁਧਾਰ ਦੇ ਬਹੁਤ ਸਾਰੇ ਕਾਰਜ ਅਰੰਭ ਕੀਤੇ ਸਨ। ਆਪ ਸਿਆੜ੍ਹ (ਲੁਧਿਆਣਾ) ਪਿੰਡ ਵਿਚ ਠਹਿਰੇ ਸਨ ਤਾਂ ਇਕ ਸਿੰਘ ਨੂੰ ਛੱਪੜ ਤੋਂ ਜਲ ਦਾ ਗੜਵਾ ਭਰਨ ਲਈ ਭੇਜਿਆ। ਉਹ ਵਾਪਸ ਮੁੜ ਆਇਆ ਕਿਉਂ ਜੁ ਜ਼ਨਾਨੇ ਸਰੀਰ ਨਗਨ ਇਸ਼ਨਾਨ ਜਲ ਵਿਚ ਕਰ ਰਹੇ ਸਨ। ਆਪ ਨੇ ਸੋਚਿਆ ਕਿ ਮਾਈਆਂ ਬੀਬੀਆਂ ਨੂੰ ਵੀ ਮਰਿਆਦਾ ਵਿਚ ਲਿਆਂਦਾ ਜਾਣਾ ਜ਼ਰੂਰੀ ਹੈ। ਇਸੇ ਸਮੇਂ ਪੰਥ ਵਿਚ ਉਸ ਸਮੇਂ ਤੱਕ ਕੁਝ ਉਘੀਆਂ ਬੀਬੀਆਂ ਅਤੇ ਗੁਰੂ-ਪੁੱਤਰੀ ਬੀਬੀ ਦਇਆ ਕੌਰ ਹੋਰਾਂ ਵੀ ਬਾਬੇ ਜਵਾਹਰ ਸਿੰਘ ਹੋਰਾਂ ਦੀ ਮਾਰਫਤ ਸਤਿਗੁਰੂ ਜੀ ਤਕ ਇਸ ਪ੍ਰਥਾਇ ਆਪਣੀ ਬੇਨਤੀ ਪਹੁੰਚਾਈ-

"ਬਾਬੇ ਜਵਾਹਰ ਸਿੰਘ ਕੋ ਬੀਬੀ ਦਇਆ ਕੌਰ ਤੇ ਉਤਮੀ ਪਿੰਡ ਚੱਕ ਕੀ (ਜਿਸ ਕੋ ਦੇਸਰਾਜ ਤੇ ਅੰਨਿਆਂ ਕਾ ਚੱਕ ਭੀ ਕਹਿੰਦੇ ਹੈਂ) ਤੇ ਬੀਬੀ ਕਰਮ ਕੌਰ ਗੁੱਜਰਵਾਲ ਕੀ ਕਹਿਣ ਲੱਗੀਆਂ ਜੀ ਅਸੀਂ ਭੀ ਅੰਮ੍ਰਿਤ ਛਕਿਆ ਚਾਹੁੰਦੀਆਂ ਹਾਂ। ਬਾਬੇ ਜੀ ਬਚਨ ਕੀਤਾ ਕਿ ਸਿਰ ਖੋਹਲਣੇ ਪੈਣਗੇ ਅਤੇ ਕਛਹਿਰੇ ਪਾਉਣ ਪੈਣਗੇ। ਏਕ ਪੌਂਚਾ ਲਾਹੁਣਾ ਤੇ ਏਕ ਪਾਉਣਾ। ਬੜੀ ਕਰੜੀ ਧਾਰਨਾ ਹੈ। ਉਨ੍ਹਾਂ ਨੇ ਕਹਾ ਕਿ ਸਾਨੂੰ ਮਨਜ਼ੂਰ ਹੈ। ਕੇਸ ਖੋਲ੍ਹ ਕੇ ਕਛਹਿਰੇ ਪਾਉਣ ਮਨਜ਼ੂਰ ਕਰ ਲਏ ਤਿੰਨਾਂ ਨੇ।"[4]

ਸੋ ੧ ਜੂਨ ੧੯੬੩ ਈ. ਨੂੰ ਪਿੰਡ ਸਿਆੜ੍ਹ ਵਿਖੇ ਹੀ ਬਾਬਾ ਜੀ ਦੇ ਸੁਝਾਉ ਤੇ ਮਾਈਆਂ ਨੂੰ ਅੰਮ੍ਰਿਤ ਛਕਾ ਕੇ, ਪੰਜ ਕੱਕਿਆਂ ਦੀ ਰਹਿਤ ਮਰਿਆਦਾ ਦੇ ਧਾਰਨੀ ਬਣਾ ਕੇ ਸਤਿਗੁਰੂ ਜੀ ਨੇ ਮਾਈਆਂ ਨੂੰ ਵੀ ਤਿਆਰ ਬਰ ਤਿਆਰ ਖਾਲਸੇ ਵਿਚ ਸ਼ਾਮਲ ਕਰਕੇ, ਵੱਸੋਂ ਦੇ ਅੱਧ ਨੂੰ ਵੀ ਸਿੱਖੀ ਮੰਡਲ ਵਿਚ ਪੂਰੀ ਤਰ੍ਹਾਂ ਲੈ ਆਂਦਾ। ਇਸ ਨਾਲ ਵਹਿਮ ਪ੍ਰਸਤੀ, ਅਗਿਆਨਤਾ, ਭਰਮ ਭੂਤ ਉਹਨਾਂ ਵਿਚੋਂ ਵੀ ਕੱਢ ਦਿੱਤੇ। ੩ ਜੂਨ ੧੯੬੩ ਈ. ਨੂੰ ਪਿੰਡ ਖੋਟੇ ਜ਼ਿਲ੍ਹਾ ਫੀਰੋਜ਼ਪੁਰ ਵਿਚ ਅਨੰਦ ਮਰਿਆਦਾ ਦਾ ਮੁੱਢ ਬੰਨ੍ਹਣ ਵਾਲੀ ਘਟਨਾ ਲਈ ਸਿਆਹੜ ਪਿੰਡ ਦੇ ਮਾਈਆਂ ਨੂੰ ਅੰਮ੍ਰਿਤ-ਪਾਨ ਦੀ ਘਟਨਾ ਅਤਿ ਲੋੜੀਂਦੀ ਸੀ। ਬਰਾਹਮਣਾਂ ਦੇ ਸਤਿਗੁਰੂ ਜੀ ਵਿਰੁੱਧ ਅੰਗਰੇਜ਼ ਸਰਕਾਰੀ ਕਰਮਚਾਰੀਆਂ ਪਾਸ ਕੂੜ-ਤੂਫਾਨ ਬੋਲਣ ਸਦਕਾ, ਆਪ ਨੂੰ ਬਾਘੇ ਪੁਰਾਣੇ ਸੱਦ ਕੇ, ਫਿਰ ਸੂਬਿਆਂ ਤੇ ਮੁਖੀ ਸਿੰਘਾਂ ਸਮੇਤ ਥਾਣਿਉਂ ਥਾਣੀ ਸ੍ਰੀ ਭੈਣੀ ਸਾਹਿਬ ਭੇਜ ਕੇ ਛੇਤੀ ਹੀ ਬਾਅਦ ਨਜ਼ਰਬੰਦ ਕਰ ਦਿੱਤਾ ਕਿ ਬਿਨਾਂ ਆਗਿਆ ਤੋਂ ਭੈਣੀ ਸਾਹਿਬੋਂ ਬਾਹਰ ਨਹੀਂ ਜਾਣਾ। ਇਸੇ ਲਈ ਫਿਰ ਅਗਲੇ ਇਕ ਦੋ ਸਾਲਾਂ ਵਿਚ ਹੀ ਆਪਨੇ ਪਹਿਲੇ ਪੰਜ ਸੂਬੇ ਥਾਪੇ ਜੋ ਪ੍ਰਚਾਰ ਦੌਰੇ ਲਈ ਬਾਹਰ ਜਾਂਦੇ। ਇਹਨਾਂ ਪੰਜਾਂ ਦੇ ਪ੍ਰਚਾਰ ਤੋਂ ਵੀ ਸਰਕਾਰ ਘਬਰਾ ਗਈ। ਸੋ ਸੂਬਾ ਜਵਾਹਰ ਸਿੰਘ ਸਮੇਤ ਬਾਕੀ ਚਾਰਾਂ ਸੂਬਿਆਂ ਤੇ ਵੀ ਰੋਕ ਲਾ ਦਿੱਤੀ ੧੯੬੬ ਈ. ਦੇ ਲਾਗੇ ਚਾਗੇ। ਫਿਰ ਆਪਨੇ ਸਤਾਰਾਂ ਹੋਰ ਸੂਬੇ ਥਾਪੇ। ਉਹਨਾਂ ਤੇ ਵੀ ਜਦੋਂ ਰੋਕ ਲੱਗ ਗਈ ਤਾਂ ਆਪਨੇ ਸੱਤਿਆਗ੍ਰਹਿ ਦਾ ਰਸਤਾ ਚੁਣਿਆ ਅਤੇ ੧੯੬੭ ਈ. ਵਿਚ ਸਰਕਾਰੀ ਰੋਕਾਂ ਦੀ ਪ੍ਰਵਾਹ ਨਾਂ ਕਰਦਿਆਂ ਅਨੰਦਪੁਰ ਸਾਹਿਬ ਦੇ ਹੋਲ ਮਹੱਲੇ ਤੇ ਜਾਣ ਦਾ ਆਪਣਾ ਫੈਸਲਾ ਸਭ ਨੂੰ ਸੁਣਾ ਦਿੱਤਾ।

ਸ੍ਰੀ ਸਤਿਗੁਰੂ ਜੀ ਨੂੰ ਇਸਤਰੀ ਉਧਾਰਕ ਦੇ ਤੌਰ ਤੇ ਵੀ ਜਾਣਿਆ ਜਾਂਦਾ ਹੈ। ਸ਼ੋਸ਼ਣ ਅਧਾਰਿਤ ਅਰਥ ਵਿਵਸਥਾ ਵਾਲੇ ਸਮਾਜ ਵਿਚ ਇਸਤਰੀ ਨੂੰ ਵੀ ਉਪਭੋਗਤਾ ਸਮੱਗਰੀ ਸਮਝ ਕੇ ਇਸ ਦੀ ਖਰੀਦ ਵਿਕਰੀ ਹੋਰ ਵਸਤਾਂ ਜਿਉਂ ਕੀਤੀ ਜਾਂਦੀ ਸੀ। ਲੜਕੀ ਮਾਰਨ, ਵੇਚਣ, ਵੱਟਾ ਕਰਨ ਆਦਿ ਕੁਪਰਥਾਵਾਂ ਸਤਿਗੁਰੂ ਜੀ ਦੀ ਦਖਲ ਅੰਦਾਜ਼ੀ ਨਾਲ ਹੌਲੀ ਹੌਲੀ ਘਟਣੀਆਂ ਸ਼ੁਰੂ ਹੋ ਗਈਆਂ। ਸਤਿਗੁਰੂ ਜੀ ਦਾ ਆਪਣਾ ਸੂਚਨਾ ਤੰਤਰ ਵੀ ਸੁਚਾਰੂ ਰੂਪ ਨਾਲ ਕ੍ਰਿਆਸ਼ੀਲ ਸੀ ਅਤੇ ਆਪ ਦੇ ਸਿੱਖਾਂ ਵਿਚੋਂ ਜੇ ਕੋਈ ਇਸ ਤਰ੍ਹਾਂ ਦੀ ਕੁਰਹਿਤ ਕਰਦਾ ਸੀ ਤਾਂ ਉਸਨੂੰ ਆਪ ਸੰਗਤ ਵਿਚ ਬੁਲਾ ਕੇ ਸਜ਼ਾ ਵੀ ਦਿੰਦੇ ਸਨ। ਉਸ ਦੀ ਭੇਟਾ ਵੀ ਪਰਵਾਨ ਨਹੀਂ ਸਨ ਕਰਦੇ। ਅਨੰਦਪੁਰ ਸਾਹਿਬ ਦੇ ਹੋਲੇ ਮਹੱਲੇ ਤੇ ੧੯੬੭ ਈ. ਨੂੰ ਬਾਬੇ ਜਵਾਹਰ ਸਿੰਘ ਦੇ ਹਵਾਲੇ

ਨਾਲ ਬਾਹੋਵਾਲ ਜੀ ਇਕ ਐਸੇ ਕੁਕਰਮੀ ਸਿੱਖ ਦੀ ਗਾਥਾ ਬਿਆਨ ਕਰਦੇ ਹਨ-"ਏਕ ਸਿੰਘ ਨੇ ਏਕ ਰੁਪਯਾ ਅਰਦਾਸ ਕਰਾਇਆ। ਸ੍ਰੀ ਸਤਿਗੁਰੂ ਦੀ ਰੁਪਯਾ ਚੁਕ ਕੇ ਦੂਰ ਮਾਰਿਆ। ਦੋ ਵੇਰੀ ਸੁੱਟਿਆ। ਤੀਜੀ ਵੇਰੀ ਫੇਰ ਉਸ ਅੱਗੇ ਰੱਖਿਆ। ਬਾਬੇ ਜਵਾਹਰ ਸਿੰਘ ਜੀ ਪੁੱਛਿਆ, "ਸੱਚੇ ਪਾਤਸ਼ਾਹ ਏ ਕੈਸਾ ਰੁਪਯਾ ਹੈ? ਸਤਿਗੁਰੂ ਜੀ ਬਚਨ ਕੀਤਾ, "ਸਿੰਘਣੀ ਵੇਚ ਕੇ ਲਿਆਇਆ ਹੈ।" ਬਾਬੇ ਜੀ ਸਿੰਘ ਨੂੰ ਪੁੱਛਿਆ। ਕੈਹਣੇ ਲੱਗਾ, "ਅੰਤਰਯਾਮੀ ਜੀ ਜਾਣਦੇ ਹਨ। ਮੈਂ ਸਿੰਘਣੀ ਜਰੂਰ ਵੇਚੀ ਹੈ ਸੌ ਰੁਪਏ ਕੋ।" ਬਚਨ ਕੀਤਾ, "ਏਸ ਕੋ ਕੱਢੋ ਸੰਗਤ ਵਿਚੋਂ।"

ਹੱਥ ਜੋੜ ਕੇ ਕੈਹਣ ਲੱਗਾ, "ਜੀ ਬਖਸ਼ੋ!" ਗੁਰੂ ਜੀ ਬਚਨ ਕੀਤਾ, "ਜਿਸ ਸਿੰਘ ਕੀ ਸਿੰਘਣੀ ਹੈ, ਉਸ ਕੋ ਮੋੜ ਦੇ।" ਰੁਪਏ ਵਾਲੇ ਕੋ ਰੁਪਏ ਮੋੜ ਦੇ। ਤੂੰ ਕਾਲਾ ਮੂੰਹ ਕਰ ਕੇ ਗਲ ਮੇਂ ਛਿੱਤਰਾਂ ਕਾ ਹਾਰ ਪਾਕੇ ਸੰਗਤ ਮੇਂ ਕਹੁ ਕਿ ਮੈਂ ਏਹ ਕਰਮ ਕੀਤਾ ਹੈ ਤਾਂ ਮੈਨੂੰ ਇਹ ਸਜਾਇ ਮਿਲੀ ਹੈ। ਅੱਗੇ ਕੋ ਐਸਾ ਕੰਮ ਨਹੀਂ ਕਰਨਾ। ਤੇਰੇ ਪਿਛਲੇ ਔਗੁਣ ਬਖਸ਼ੇ ਹੈਨ। ਸਿੰਘ ਨੇ ਏਸੇ ਤਰ੍ਹਾਂ ਕੀਤਾ। ਕਾਲਾ ਮੂੰਹ ਤੇ ਛਿੱਤਰਾਂ ਕਾ ਹਾਰ ਪਾਇਆ।"[5]

੧੯ ਮਾਰਚ ੧੮੬੭ ਈ. ਨੂੰ ਸ੍ਰੀ ਸਤਿਗੁਰੂ ਜੀ ਅਨੰਦਪੁਰ ਸਾਹਿਬ ਪੁਜਦੇ ਹਨ। ਨਾਮਧਾਰੀ ਸਿੰਘਾਂ ਦੀ ਗਿਣਤੀ ਹਜ਼ਾਰਾਂ ਵਿਚ ਸੀ। ਸਰਕਾਰੀ ਰਿਪੋਰਟਾਂ ਮੁਤਾਬਿਕ ਨਾਮਧਾਰੀ ਸਿੰਘ ਅਠ ਦਸ ਹਜ਼ਾਰ ਦੀ ਗਿਣਤੀ ਵਿਚ ਸਨ ਅਤੇ ਸੰਤ ਇੰਦਰ ਸਿੰਘ ਚੱਕਰਵਰਤੀ ਦੇ ਮੁਤਾਬਿਕ-

"ਚੜ੍ਹਿਆ ਏ ਦਲ ਵੀਹ ਪੱਚੀ ਹਜ਼ਾਰ ਦਾ।
ਸਾਗਰ ਦੇ ਵਾਂਗ ਪੰਥ ਠਾਠਾਂ ਮਾਰਦਾ।" .........

ਹਜ਼ਾਰਾਂ ਦੀ ਇਹ ਭੀੜ ਸਤਿਗੁਰੂ ਜੀ ਦੇ ਭੁਜਾ ਉਚੀ ਖੜੀ ਕਰਨ ਤੇ ਰੁਕ ਜਾਂਦੀ ਹੈ ਥਾਂਏ ਹੀ। ਨਾਲ ਹੀ ਸਤਿਗੁਰੂ ਜੀ ਦੇ ਜੈਕਾਰੇ ਦੀ ਅਵਾਜ਼ ਤੇ ਸਾਰੀ ਸੰਗਤ ਉਚੀ ਜੈਕਾਰਾ ਗਜਾ ਕੇ ਪਹਾੜੀਆਂ ਗੁੰਜਾ ਦਿੰਦੀ ਹੈ। ਖਾਲਸੇ ਦੇ ਅਨੁਸ਼ਾਸਨ ਅਤੇ ਸਤਿਗੁਰੂ ਜੀ ਵਿਚ ਗਹਿਨ ਸ਼ਰਧਾ ਦਾ ਜਲੌਅ ਵੇਖ ਕੇ ਫਰੰਗੀ ਹਾਕਮ ਚਕਿਤਮਾਨ ਹੁੰਦੇ ਹਨ। ਹੁਸ਼ਿਆਰਪੁਰ ਦਾ ਡਿਪਟੀ ਕਮਿਸ਼ਨਰ ਮਿਸਟਰ ਪਰਕਿਨਜ਼ ਜਿਸਦੇ ਤੰਬੂ ਪਾਸ ਸਤਿਗੁਰੂ ਜੀ ਰੁਕੇ ਸਨ ਦਵਾ ਦਵ ਤੰਬੂ ਵਿਚੋਂ ਬਾਹਰ ਨਿਕਲਦਾ ਹੈ ਅਤੇ ਦੀਨਾਨਾਥ ਨੂੰ ਬੇਨਤੀ ਕਰਦਾ ਹੈ ਕਿ ਉਸਨੂੰ ਅਤੇ ਉਸਦੀ ਮੇਮ ਨੂੰ ਤੰਬੂ ਵਿਚ ਚਰਨ ਪਾ ਕੇ ਦਰਸ਼ਨ ਦੇਣ। ਉਸਦੇ ਨਿਵੇਦਨ ਨੂੰ ਸਵੀਕਾਰਦਿਆਂ ਸ੍ਰੀ ਹਜ਼ੂਰ, ਬਾਬਾ ਜਵਾਹਰ ਸਿੰਘ ਜੀ ਅਤੇ ਇਕ ਮਸਤਾਨੇ ਸਿੰਘ ਨੂੰ ਨਾਲ ਲੈ ਕੇ ਤੰਬੂ ਦੇ ਅੰਦਰ ਜਾਂਦੇ ਹਨ। ਅਧਿਕਾਰੀ ਨੇ ਆਪ ਨਾਲ ਆਏ ਵਿਸ਼ਾਲ ਇਕੱਠ ਤੋਂ ਚਿੰਤਾ ਪ੍ਰਗਟ ਕੀਤੀ ਕਿ ਜੇ ਕਿਤੇ ਦੰਗਾ ਹੋ ਗਿਆ ਤਾਂ "ਲੰਦਨ ਤੋੜੀ ਸਾਡੀ ਬਦਨਾਮੀ ਹੋਵੇਗੀ।" ਸਤਿਗੁਰੂ ਜੀ ਨੇ ਉਸਦਾ ਤੌਖਲਾ ਦੂਰ ਕਰਨ ਲਈ ਕਿਹਾ ਕਿ ਸਾਡੇ ਸਿੰਘ ਪੁਰਅਮਨ ਰਹਿ ਕੇ ਗੁਰੂ ਧਾਮਾਂ ਦੇ ਦਰਸ਼ਨ ਕਰਨਗੇ। ਅਜੇ ਤਾਂ ਸਾਡੀ ਸਾਰੀ ਸੰਗਤ ਨਹੀਂ ਆਈ ਕਿਸੇ ਕਿਸੇ ਨਗਰ ਵਿਚੋਂ ਤਾਂ ਇਕ ਇਕ ਆਦਮੀ ਹੀ ਆਇਆ ਹੈ। ਮੇਮ ਨੇ ਪੱਚੀ ਮੋਹਰਾਂ ਧਰ ਕੇ ਮੱਥਾ ਟੇਕਿਆ ਜੋ ਸਤਿਗੁਰੂ ਜੀ ਨੇ ਪਰਵਾਨ ਨਾ ਕੀਤਾ।

ਇਸੇ ਸਾਲ ਦੀ ਦੀਪਮਾਲਾ ਤੇ ਅੰਮ੍ਰਿਤਸਰ ਵਿਖੇ ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ ਕਿ ਅਬ ਰਾਮ ਸਿੰਘ ਸਸਤਾ ਹੈ ਫਿਰ ਮਹਿੰਗਾ ਹੋ ਜਾਏਗਾ। ਪਹਿਰ ਦਿਨ ਚੜ੍ਹੇ ਆਪ ਸੰਗਤ ਵਿਚੋਂ ਨਿਕਲ ਤੁਰੇ ਅਤੇ ਇਹ ਹੁਕਮ ਕਰ ਗਏ ਕਿ ਜੋ ਮੇਰੇ ਮਗਰ ਆਵੇਗਾ। ਉਸ ਦਾ ਮੂੰਹ ਕਾਲਾ ਹੋਵੇਗਾ। ਸ੍ਰ. ਮੰਗਲ ਸਿੰਘ ਅਤੇ ਰਾਈਆਂ ਦਾ ਦੀਦਾਰ ਸਿੰਘ ਰਾਏ, ਆਪ ਜੀ ਉਹਨਾਂ ਦੇ ਆਖੇ ਵਾਪਿਸ ਨਾ ਆਏ। ਸਗੋਂ ਉਹਨਾਂ ਨੂੰ ਕਿਹਾ ਕਿ ਕੁੜੀਆਂ ਵੇਚਣ ਅਤੇ ਗਊਆਂ ਮਾਰਨ ਵਾਲੇ ਮੈਨੂੰ ਚਰਨੀਂ ਹੱਥ ਕਿਉਂ ਲਾਉਂਦੇ ਹਨ ਇਹਨਾਂ ਨੂੰ ਰੋਕੋ। ਸਿਦਕਵਾਨ ਸਿੱਖ ਬਾਬਾ ਜਵਾਹਰ ਸਿੰਘ ਜੀ ਨੇ ਮੂੰਹ ਕਾਲਾ ਕਰ ਲਿਆ ਅਤੇ ਅਰਜ਼ ਕੀਤੀ ਜੀ ਤੁਹਾਡੇ ਬਿਨਾਂ ਸੰਗਤ ਦਾ ਕੀ ਹਾਲ ਹੋਏਗਾ। ਸਤਿਗੁਰੂ ਜੀ ਨੇ ਇਹੋ ਕਿਹਾ ਕਿ ਮੇਰੀ ਮਰਿਆਦਾ ਨੂੰ ਨਾ ਮੰਨਣ ਵਾਲੇ ਮੈਨੂੰ ਮੱਥਾ ਨਾ ਟੇਕਣ। ਬਾਬਾ ਜੀ ਨੇ ਇਹ ਵਾਅਦਾ ਕੀਤਾ ਤਾਂ ਸਤਿਗੁਰੂ ਜੀ ਆਪ ਦੀ ਅਰਜ਼ ਮੰਨ ਕੇ ਮੁੜ ਗਏ।

ਇਕ ਦਿਨ ਆਪ ਨੇ ਆਪਣੀ ਮੌਜ ਵਿਚ ਬਾਬੇ ਜਵਾਹਰ ਸਿੰਘ ਨਾਲ ਬਚਨ ਕੀਤਾ ਕਿ "ਬਾਬਾ ਜੇ ਤਾਂ ਸੱਤਾਂ ਵਰ੍ਹਿਆਂ ਵਿਚ ਰਹਿ ਜਾਂਦੇ ਤਾਂ ਰਹਿ ਜਾਂਦੇ, ਹੁਣ ਸ਼ਿਲਾ ਟੱਪ ਗਿਆ ਹੈ। ਖਾਲਸਾ ਹੁਣ ਕਿਸੇ ਦੇ ਫੜਨ ਦਾ ਨਹੀਂ। ਹੁਣ ਜ਼ੋਰ ਲਾਇ ਲੈਣ ਪੁਜਾਰੀ ਅਤੇ ਨਿਹੰਗ ਹੁਣ ਖਾਲਸੇ ਕੋ ਫੜਨ ਵਾਲਾ ਕੋਈ ਨਹੀਂ। ਪੁਜਾਰੀਆਂ ਨੇ ਆਪਣਾ ਜ਼ੋਰ ਲਾਇ ਲਿਆ ਹੈ, ਪਰ ਸਾਡੇ ਪਰ ਕੁਛ ਜ਼ੋਰ ਨਹੀਂ ਚੜ੍ਹ ਸੱਕਿਆ। ਸਿੰਘਾਂ ਨੇ ਬਚਨ ਕੀਤਾ ਜੀ ਅੰਗ੍ਰੇਜ਼ ਤਾਂ ਚੰਗੇ ਹੈਨ ਕੁਛ ਨਹੀਂ ਕਿਸੇ ਕੋ ਆਖਦੇ। ਬਚਨ ਕੀਤਾ ਤੁਸੀਂ ਉਸ ਦਿਨ ਜਾਣੋਂਗੇ ਜਿਸ ਰੋਜ਼ ਤੁਹਾਨੂੰ ਫੜਨਗੇ ਅਤੇ ਮੈਨੂੰ ਹੱਥ ਪਾਵਨਗੇ ਤਾਂ ਤੁਹਾਨੂੰ ਪਤਾ ਲੱਗੂ। ਮੈਨੂੰ ਜਲਾਵਤਨ ਕਰ ਦੇਣਗੇ। ਬਹੁਤ ਤਕਲੀਫਾਂ ਦੇਣਗੇ।"[6]

ਵਿਸ਼ਾਲ ਜਨਸਮੂਹ ਦੀ ਨਬਜ਼ ਤੇ ਹੱਥ ਰੱਖਣ ਵਾਲੇ ਲੋਕ ਨਾਇਕ, ਅੰਦੋਲਨ ਤੇ ਉਤਰਾਅ ਚੜ੍ਹਾਅ ਤੋਂ ਜਾਣੂ ਹੁੰਦੇ ਹਨ। ਉਹ ਆਪਣੇ ਜੁੱਗ ਦੇ ਸ਼ਕਤੀ-ਸੰਤੁਲਨ ਪ੍ਰਤੀ ਵੀ ਸੁਚੇਤ ਹੁੰਦੇ ਹਨ। ਉਹ ਇਤਿਹਾਸ ਦੀ ਚਾਲਕ ਸ਼ਕਤੀ ਦੇ ਰੂਪ ਵਿਚ ਮਿਹਨਤਕਸ਼ ਜਨਤਾ ਜੋ ਹਮੇਸ਼ਾ ਲੁੱਟ ਚੋਂਘ ਤੋਂ ਨਿਜਾਤ ਚਾਹੁੰਦੀ ਹੈ। ਉਸ ਦੇ ਯੋਗਦਾਨ ਤੋਂ ਵੀ ਜਾਣੂ ਹੁੰਦੇ ਹਨ ਅਤੇ ਪੁਰੋਹਿਤ-

ਪੁਜਾਰੀ ਵਰਗ ਨੂੰ ਸਾਮੰਤਸ਼ਾਹੀ ਅਤੇ ਇਸ ਦੀ ਰਹਿੰਦ ਖੂੰਹਦ ਨਾਲ ਸਮਝੌਤਾ ਕਰਦਿਆਂ ਵੀ ਵੇਖਦੇ ਹਨ। ਸਾਡੇ ਦੇਸ਼ ਦੇ ਕੌਮੀ ਮੁਕਤੀ ਸੰਗਰਾਮ ਵਿਚ ਆਮ ਲੋਕ ਜਗੀਰਦਾਰ ਸ਼੍ਰੇਣੀ ਤੋਂ ਮੋਹ ਭੰਗ ਦੀ ਸਥਿਤੀ ਵਿਚ ਸਨ ਅਤੇ ਇਸੇ ਲਈ ਜਗੀਰਦਾਰਾਂ ਪਾਸ ਬਰਤਾਨਵੀ ਬਸਤੀਵਾਦੀਆਂ ਦੀ ਸ਼ਰਨ ਵਿਚ ਜਾਣ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ ਸੀ ਰਹਿ ਗਿਆ। ਤੇ ਬੁਖਲਾਏ ਬਸਤੀਵਾਦੀ ਹਾਕਮ ਲੋਕ ਲਹਿਰਾਂ ਨੂੰ ਕੁਚਲਣ ਲਈ ਹਰ ਹਰਬਾ ਵਰਤਦੇ ਹਨ। ਇਸ ਲਈ ਬਾਹੋਵਾਲ ਜੀ ਲਿਖਤ ਉਪਰੋਕਤ ਵਿਵਰਣ ਵਿਚ ਕਿ ਇਹ ਸਾਨੂੰ ਹੱਥ ਜ਼ਰੂਰ ਪਾਉਣਗੇ, ਸਤਿਗੁਰੂ ਜੀ ਵਸਤੂ ਸਥਿਤੀ ਦਾ ਕਿੰਨਾ ਸਟੀਕ ਵਿਸ਼ਲੇਸ਼ਣ ਕਰ ਕੇ ਅੰਦੋਲਨ ਦੀ ਰੂਪ ਰੇਖਾ ਆਪਣੇ ਸੰਗੀਆਂ ਨਾਲ ਉਲੀਕ ਰਹੇ ਹਨ, ਇਹ ਇਸ ਤੋਂ ਸਪਸ਼ਟ ਹੈ।

ਸੂਬਾ ਜਵਾਹਰ ਸਿੰਘ ਹੋਰਾਂ ਅਤੇ ਹੋਰ ਸੂਬਿਆਂ ਨਾਲ ਸਤਿਗੁਰੂ ਜੀ ਸੰਗਤ ਵਿਚ ਵੱਖ ਵੱਖ ਲੋਕਾਂ ਦੇ ਸੁਭਾਉ ਬਾਰੇ ਵੀ ਸਾਰ-ਗਰਭਿਤ ਟਿੱਪਣੀਆਂ ਕਰਦੇ ਰਹਿੰਦੇ ਸਨ-

"ਏਕ ਸਮੇਂ ਸੂਬਿਆਂ ਨੇ ਅਰਜ਼ ਕੀਤੀ ਜੀ ਦੂਰੋਂ ਆਵਣ ਵਾਲਿਆਂ ਕਾ ਤੇ ਨੇੜੇ ਰਹਿਣ ਵਾਲਿਆਂ ਕਾ ਕਿਤਨਾ ਫ਼ਰਕ ਹੈ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਚਿੱਚੜ ਥਨਾਂ ਕੇ ਕੋਲ ਹੀ ਹੁੰਦਾ ਹੈ ਅਤੇ ਵੱਛਾ ਕਿੱਲੇ ਨਾਲੋਂ ਖੁੱਲ੍ਹ ਕੇ ਜਾਂਦਾ ਹੈ, ਤਾਂ ਵੀ ਉਹ ਦੁੱਧ ਪੀਂਦਾ ਹੈ। ਚਿੱਚੜ ਲਹੂ ਕੋ ਪੀਂਦਾ ਹੈ। ਏਸੇ ਤਰ੍ਹਾਂ ਨੇੜੇ ਵਾਲਾ ਬਿਨਾਂ ਸ਼ਰਧਾ ਹੋਵੇ ਸੋ ਤਾਂ ਕਿਸੇ ਕੰਮ ਨਹੀਂ। ਸੂਬਿਆਂ ਨੇ ਆਖਿਆ ਜੀ ਅਸੀਂ ਕੋਲ ਰਹਿੰਦੇ ਹਾਂ ਸਾਡਾ ਕੀ ਹਾਲ ਹੈ। ਗੁਰੂ ਜੀ ਬਚਨ ਕੀਤਾ ਤੁਸੀਂ ਜਾਣੋ।"[7]

ਬਾਬਾ ਜਵਾਹਰ ਸਿੰਘ ਕੂਕਾ-ਕੇਂਦਰ ਸ੍ਰੀ ਭੈਣੀ ਸਾਹਿਬ ਵਿਚ ਵੀ ਟਿਕਦਾ ਸੀ ਅਤੇ ਮਾਲਵੇ ਦੇ ਖਿਤੇ ਵਿਚ ਘੁੰਮ ਫਿਰ ਕੇ ਪ੍ਰਚਾਰ ਵੀ ਕਰਦਾ ਸੀ। ਉਹਨਾਂ ਦੇ ਪ੍ਰਚਾਰ ਤੋਂ ਪ੍ਰਭਾਵਿਤ ਹੋ ਕੇ ਕਥਿਤ ਉਚੀਆਂ ਅਤੇ ਨੀਵੀਆਂ ਜਾਤਾਂ ਦੇ ਸਾਰੇ ਲੋਕ ਸਤਿਗੁਰੂ ਜੀ ਦੇ ਲੜ ਲੱਗ ਰਹੇ ਸਨ। ਬਾਬਾ ਜੀ ਜਾਤੀਗਤ ਅਧਾਰ ਤੇ ਭਜਨ ਦਾ ਗੱਫਾ ਵਰਤਾਉਣ ਲੱਗਿਆਂ ਕਿਸੇ ਨਾਲ ਵਿਤਕਰਾ ਨਹੀਂ ਸਨ ਕਰਦੇ। "ਮਾਲਵੇ ਮੈਂ ਭਜਨ ਦੇਣ ਵਾਸਤੇ ਬਾਬਾ ਜਵਾਹਰ ਸਿੰਘ ਗਿਆ। ਜਾਂ ਨਥਾਣੇ ਮੇਂ ਗਏ ਤਾਂ ਮੁੰਡੇ ਦਲੀਲਾਂ ਕਰਦੇ ਹੈਂ ਭਜਨ ਲੈਣ ਦੀਆਂ। ਹਰਨਾਮ ਸਿੰਘ ਕੇ ਦਿਲ ਵਿਚ ਹੋਈ ਸਭ ਲੋਕ ਚਲੇ ਜਾਣਗੇ ਤਾਂ ਭਜਨ ਲਵਾਂਗਾ। ਏਕ ਕਥਿਤ ਨੀਵੀਂ ਜਾਤੀ ਦਾ ਆਇਆ। ਕੈਹਣੇ ਲੱਗਾ ਜੀ ਮੈਨੂੰ ਭਜਨ ਮਿਲੇ। ਹੁਕਮ ਹੋਇਆ ਇਸ਼ਨਾਨ ਕਰ ਆਉ ਸਣ ਕੱਪੜੀਂ। ਕੋਲ ਛੱਪੜੀ ਸੀ, ਝਟ ਇਸ਼ਨਾਨ ਕਰ ਮੁੜ ਆਇ ਕੇ ਭਜਨ ਲੈ ਲਿਆ। ਹਰਨਾਮ ਸਿੰਘ ਨੇ ਦੇਖ ਕੇ ਗ਼ੈਰਤ ਕੀਤੀ ਦਿਲ ਵਿਚ ਕਿ ਨੀਵੀਂ ਜਾਤ ਨੂੰ ਵੀ ਉਹੋ ਮੰਤਰ, ਅਸੀਂ ਨਹੀਂ ਲੈਂਦੇ ਹੈਂ। ਫੇਰ ਪੰਡਿਤ ਨਰਾਇਣ ਸਿੰਘ ਗਿਆ ਤਾਂ ਹਰਨਾਮ ਸਿੰਘ ਨੇ ਭਜਨ ਲਿਆ। ਜਾਂ ਕੰਨ ਵਿਚ ਸੁਣਿਆ ਤਾਂ ਸ਼ਾਂਤ ਆਈ। ਘਰ ਦੇ ਕਹਿਣ ਸਾਡੇ ਕੰਮੋ ਗਿਆ ਜੇੜ੍ਹਾ ਕੂਕਾ ਹੋਇਆ ਗਿਆ ਹੈ।"[8]

ਸੁਆਂਗ (ਮੁਕਤਸਰ ਇਲਾਕਾ) ਦੇ ਰਿਖੀ ਸਿੰਘ ਵਿਚ ਵੀ ਨਾਮ ਦੀ ਕਲਾ ਵਰਤਣ ਲੱਗੀ। ਮਸਤਾਨੀ ਬਿਰਤੀ ਵਿਚ ਰਹਿੰਦੇ ਸਨ। ਮਸਤਾਨ ਸਿੰਘ ਦੀ ਅਗੁਆਈ ਵਿਚ ਮੁਕਤਸਰੀਏ ਸਿੰਘਾਂ ਨੇ ਥਰਾਜਵਾਲੇ ਦੀ ਘਟਨਾ ਵਿਚ ਪੁਲਿਸ ਇਸਪੈਕਟਰ ਨੂੰ ਘੋੜੀਉਂ ਲਾਹ ਕੇ ਕੁਟਿਆ ਸੀ, ਫਰਵਰੀ ੧੮੬੯ ਈ. ਵਿਚ। ਕੁਝ ਸਿੰਘਾਂ ਨੂੰ ਸਜ਼ਾਵਾਂ ਹੋਈਆਂ ਸਨ। ਸਤਿਗੁਰੂ ਜੀ ਨੇ ਸੂਬਾ ਜਵਾਹਰ ਸਿੰਘ ਤੇ ਦੋ ਹੋਰ ਸੂਬਿਆਂ ਨੂੰ ਰਿਖੀ ਸਿੰਘ ਹੋਰਾਂ ਪਾਸ ਭੇਜਿਆ ਸੀ ਕਿ ਅਜੇ ਹੱਲੇ ਗੁੱਲੇ ਦਾ ਸਮਾਂ ਨਹੀਂ। ਰਿਖੀ ਸਿੰਘ ਅਤੇ ਉਸਦੇ ਸਾਥੀ ਭੂਰਿਆਂ ਦੇ ਬਸਤਰ ਪਹਿਨਦੇ ਸਨ। ਸਤਿਗੁਰੂ ਜੀ ਉਹਨਾਂ ਨੂੰ ਭੂਰਿਆਂ ਵਾਲੇ ਆਖਦੇ ਸਨ। ਪੁਰਾਤਨ ਸਿੰਘਾਂ ਦਾ ਵੀ ਇਹੋ ਪਹਿਰਾਵਾ ਸੀ ਜਿਸ ਦਾ ਇਸ਼ਾਰਾ ਸ਼ਾਇਰ ਬੁੱਲ੍ਹੇਸ਼ਾਹ ਇਉਂ ਕਰਦਾ ਹੈ-"ਭੂਰਿਆਂ ਵਾਲੇ ਰਾਜੇ ਕੀਤੇ। ਮੁਗਲਾਂ ਜ਼ਹਿਰ ਪਿਆਲੇ ਪੀਤੇ।" ਰਿਖੀ ਸਿੰਘ ਤੇ ਉਸਦੇ ਸਾਥੀ ਸਤਿਗੁਰੂ ਜੀ ਦੇ ਹੁਕਮ ਨਾਲ ਸ੍ਰੀ ਭੈਣੀ ਸਾਹਿਬ ਰਹਿਣ ਲੱਗ ਪਏ ਤਾਂ ਬਾਬਾ ਜਵਾਹਰ ਸਿੰਘ ਹੋਰਾਂ ਨੇ ਉਹਨਾਂ ਦੀ ਬਖਸ਼ਸ਼ੰਦੀ ਵਾਸਤੇ ਕਿਹਾ ਸੀ ਸਤਿਗੁਰੂ ਜੀ ਪ੍ਰਥਾਇ, "ਜੀ ਜੀਵ ਸਦਾ ਹੀ ਭੁੱਲਣਹਾਰ ਹੈ। ਤੁਸੀਂ ਬਖਸ਼ਣਹਾਰ ਹੋ।"

ਇਉਂ ਜਾਪਦਾ ਹੈ ਕਿ ਬਖਸ਼ਸ਼ੰਦੀ ਕਰਵਾਉਣੀ ਹੀ ਬਾਬਾ ਜਵਾਹਰ ਸਿੰਘ ਹੋਰਾਂ ਦੀ ਮੁੱਖ ਸੇਵਾ ਬਣ ਗਈ ਸੀ। ਸ੍ਰੀ ਸਤਿਗੁਰੂ ਜੀ ਭੈਣੀ ਸਾਹਿਬ ਇਕ ਹੱਟੀ ਵੀ ਚਲਾਉਂਦੇ ਸਨ ਜਿਸ ਤੋਂ ਆਲੇ ਦੁਆਲੇ ਦੇ ਲੋਕਾਂ ਦੀਆਂ ਲੋੜਾਂ ਪੂਰੀਆਂ ਹੋ ਜਾਂਦੀਆਂ ਸਨ। ਭਾਈ ਵਰਿਆਮ ਸਿੰਘ ਅਤੇ ਸੂਬਾ ਗੋਪਾਲ ਸਿੰਘ ਇਸ ਹੱਟੀ ਦਾ ਕਾਰੋਬਾਰ ਵੇਖਦੇ ਸਨ। ਸਤਿਗੁਰੂ ਜੀ ਵਣਜ ਵਿਉਪਾਰ ਦੇ ਮਾਮਲੇ ਵਿਚ ਨਿਰੋਲ ਮੁਨਾਫੇ ਨੂੰ ਮੁੱਖ ਨਹੀਂ ਸਨ ਰੱਖਦੇ। ਉਹ ਵਾਅਦਾ ਖ਼ਿਲਾਫ਼ੀ ਨੂੰ ਵੀ ਚੰਗਾ ਨਹੀਂ ਸਨ ਸਮਝਦੇ। ਇਸ ਤਰ੍ਹਾਂ ਦੀ ਇਕ ਅਵੱਗਿਆ ਹੋਣ ਤੇ ਸੂਬਾ ਗੋਪਾਲ ਸਿੰਘ ਹੋਰਾਂ ਨੂੰ ਬਖਸ਼ਾਉਣ ਦਾ ਕਾਰਜ ਵੀ ਸੂਬਾ ਜਵਾਹਰ ਸਿੰਘ ਨੇ ਸਫਲਤਾਪੂਰਵਕ ਨਿਭਾਹਿਆ। ਸਾਡਾ ਪਹਿਲਾ ਇਤਿਹਾਸਕਾਰ ਇਹ ਪ੍ਰਸੰਗ ਇਉਂ ਬਿਆਨ ਕਰਦਾ ਹੈ- "ਏਕ ਸਮੇਂ ਤੇਲੀ ਸਰ੍ਹੋਂ ਲੈਣ ਆਇਆ। ਸਤਿਗੁਰੂ ਜੀ ਹੁਕਮ ਦੇ ਗਏ ਮਣ ਦੇ ਭਾਉ ਇਸ ਨੂੰ ਸਰ੍ਹੋਂ ਦੇ ਦੇਣੀ (ਇਕ ਰੁਪੈ ਦੀ ਮਣ) ਗੁਪਾਲ ਸਿੰਘ ਨੇ ਕਹਾ ਕਿ ਸਤਿਗੁਰਾਂ ਨੂੰ ਕੀ ਖ਼ਬਰ ਹੈ, ਅਜੇ ਨਹੀਂ ਵੇਚਣੀ। ਕੁਛ

ਦਿਨ ਬਾਅਦ ਫੇਰ ਤੇਲੀ ਸਤਿਗੁਰੂ ਜੀ ਨੂੰ ਮਿਲਿਆ। ਬਚਨ ਹੋਇਆ ਚੰਗੇ ਵੇਲੇ ਸਰ੍ਹੋਂ ਲੈ ਲਈ ਗਈ। ਹੁਣ ਤੀਹ ਸੇਰ ਹੋ ਗਈ ਹੈ। ਤੇਲੀ ਨੇ ਕਹਾ ਜੀ ਗੁਪਾਲ ਸਿੰਘ ਨਹੀਂ ਦਿੱਤੀ ਸਰ੍ਹੋਂ। ਕਹਿੰਦਾ ਸੀ ਸਤਿਗੁਰੂ ਜੀ ਨੂੰ ਕੀ ਖ਼ਬਰ ਹੈ। ਸੁਣਕੇ ਗੁਰੂ ਜੀ ਆਇਕੇ ਕੁੰਜੀਆਂ ਲੈ ਲਈਆਂ। ਜੰਦਰਾ ਮਾਰ ਦਿੱਤਾ। ਬਚਨ ਕੀਤਾ ਤੂੰ ਕਹਿੰਦਾ ਸੀ ਸਤਿਗੁਰੂ ਜੀ ਨੂੰ ਕੀ ਖ਼ਬਰ ਹੈ? ਹੱਟੀ ਵਿਚੋਂ ਬਾਹਰ ਹੋ ਜਾਉ। ਬਾਬੇ ਜਵਾਹਰ ਸਿੰਘ ਆਖਿਆ ਜੀ ਮੈਂ ਕੁਛ ਅਰਜ਼ ਕਰ ਸੱਕਦਾ ਹਾਂ ਜੇ ਬਖਸ਼ੋ। ਬਚਨ ਹੋਇਆ ਬਾਬਾ ਅਸੀਂ ਤੇਰਾ ਬਚਨ ਕਦੀ ਨਹੀਂ ਮੋੜਿਆ। ਅਰਜ਼ ਕੀਤੀ ਜੀ ਗੁਪਾਲ ਸਿੰਘ ਨੂੰ ਬਖਸ਼ੋ, ਭੁੱਲ ਗਿਆ ਹੈ। ਬਖਸ਼ ਦੀਆਂ ਫੇਰ ਸਰ੍ਹੋਂ ਉਸੇ ਪਹਿਲੇ ਭਾ ਤੇਲੀ ਨੂੰ ਦਵਾਈ। ਧੌਂਕਲ ਨਾਮੇ ਤੇਲੀ ਸੀ ਕਟਾਣੀ ਦਾ।"[9]

ਬਾਬਾ ਜਵਾਹਰ ਸਿੰਘ ਜੀ ਸੰਗਤ ਵਿਚ ਬੜੇ ਸੁਚੇਤ ਹੋ ਕੇ ਵਿਚਰਦੇ ਸਨ ਅਤੇ ਸੰਗਤ ਦੀ ਦੁੱਖ ਤਕਲੀਫ ਦੀਆਂ ਅਰਜ਼ਾਂ ਵੀ ਸਤਿਗੁਰੂ ਜੀ ਤੱਕ ਪਹੁੰਚਾਉਣ ਦੀ ਜ਼ਿੰਮੇਵਾਰੀ ਆਪ ਹੀ ਨਿਭਾਉਂਦੇ ਸਨ। ਇਕ ਵੇਰ ਸੰਗਤ ਵਿਚ ਕੱਪੜਿਆਂ ਦੀ ਅਤੇ ਹੋਰ ਛੋਟੀਆਂ ਮੋਟੀਆਂ ਚੋਰੀਆਂ ਸ਼ੁਰੂ ਹੋ ਗਈਆਂ। "ਬਾਬਾ ਜਵਾਹਰ ਸਿੰਘ ਜੀ ਸਤਿਗੁਰੂ ਜੀ ਪਾਸ ਅਰਜ਼ ਕੀਤੀ ਜੀ ਰੋਜ਼ ਚੋਰੀ ਹੁੰਦੀ ਹੈ। ਪਤਾ ਨਹੀਂ ਲੱਗਦਾ ਕੌਣ ਉਠਾਈ ਜਾਂਦਾ ਹੈ। ਸੱਚੇ ਪਾਤਸ਼ਾਹ ਜੀ ਉਸਨੂੰ ਪ੍ਰਗਟ ਕਰੋ। ਓਹੀ ਫੜਿਆ ਜਾਏ ਹੋਰ ਨਾਂ ਕੋਈ ਫੜਿਆ ਜਾਏ।"

"ਸਤਿਗੁਰੂ ਜੀ ਬਾਜੇ ਗਏ ਕਾਨ੍ਹ ਸਿੰਘ ਕੇ ਤਾਂ ਅਰੂੜ ਸਿੰਘ ਰੂਖੜ ਆਪਨੀ ਚਾਦਰ ਪੱਲੇ ਦੋ ਅਧਿਆਨੀਆਂ ਬੰਨ੍ਹ ਦਿੱਤੀਆਂ। ਉਹ ਨਾਈ ਖੋਲ੍ਹਣ ਲੱਗਾ ਸੁਤਾ ਜਾਣਕੇ। ਬਾਬੇ ਨੇ ਚਾਦਰ ਢਿਲੀ ਛੱਡ ਦਿੱਤੀ। ਨਾਈ ਜਦ ਚਾਦਰ ਲੈ ਕੇ ਦੌੜਿਆ ਬਾਬਾ ਅਰੂੜ ਸਿੰਘ ਨੇ ਦੌੜ ਕੇ ਫੜ ਲਿਆ ਤੇ ਮਾਰਿਆ। ਮਾਰ ਪੈਣ ਤੇ ਉਸ ਨੇ ਸਭ ਕੁਝ ਮੰਨ ਲਿਆ ਤੇ ਸਾਰੇ ਬਸਤਰ ਕੱਢ ਕੇ ਦੇ ਦੀਏ। ਬਾਹਰ ਲੁਕਾਏ ਹੋਏ ਸੀ।"[10]

ਇਸ ਤਰ੍ਹਾਂ ਹੀ ਇਕ ਗੁਲਾਬ ਸਿੰਘ ਗੋਂਦਾ ਨਾਮੇ ਸਿੱਖ ਗੁਰੂ ਕੀ ਹੱਟੀ ਵਿਚ ਸੀ। ਉਸ ਨੂੰ ਵੀ ਚੋਰੀ ਦੀ ਆਦਤ ਸੀ। ਝੂਠੀ ਸਹੁੰ ਵੀ ਚੁਕ ਗਿਆ ਗਰੰਥ ਸਾਹਿਬ ਦੀ। ਫਿਰ ਪਸ਼ਚਾਤਾਪ ਕਰਨ ਲੱਗਾ। ਸਤਿਗੁਰੂ ਜੀ ਨੇ ਕਿਹਾ "ਕਹਿਣਾ ਗੁਰੂ ਤੇ ਜਾਨਣਾ ਜੀਆਂ ਜਿਤਨਾ ਬੀ ਨਾ। ਝੂਠ ਕੀਆਂ ਤਾਂ ਅਸੀਂ ਜੜ੍ਹਾਂ ਪੱਟਣੀਆਂ ਹੈਂ। ਝੂਠਾ ਮਨੁੱਖ ਸਾਨੂੰ ਨਹੀਂ ਅੱਛਾ ਲੱਗਦਾ ਹੈ। ਮੇਰੇ ਸਾਮਣਿਉਂ ਦੂਰ ਹੋਇ ਜਾਉ।"

"ਗੁਲਾਬ ਸਿੰਘ ਬਾਬੇ ਜਵਾਹਰ ਸਿੰਘ ਕੀ ਸ਼ਰਨੀ ਜਾਇ ਪਿਆ ਕਿ ਮੈਨੂੰ ਬਖਸ਼ਾਵੋ। ਬਾਬੇ ਜਵਾਹਰ ਸਿੰਘ ਨੇ ਆਪਣੀ ਦਾੜ੍ਹੀ ਕੋ ਹੱਥਾਂ ਵਿਚ ਲੈ ਕੇ ਹੱਥ ਜੋੜੇ। ਅੰਤਰਜਾਮੀ ਗੁਰੂ ਜੀ ਅੱਗੇ ਅਰਜ਼ ਕੀਤੀ। ਬਾਬੇ ਨੂੰ ਬਚਨ ਕੀਤਾ ਬਾਬਾ ਤੇਰੀ ਦਇਆ ਨੇ ਪੱਟ ਹੈਂ। ਅਸੀਂ ਨਹੀਂ ਏਹ ਗੱਲ ਕਰਨੀ। ਏਹ ਤਾਂ ਸੱਚਾ ਹੈ। ਸੱਚੇ ਦਾ ਕੀ ਬਖਸ਼ਣਾ ਹੈ। ਬਾਬੇ ਕਹਿਆ ਜੀ ਸਰਾਸਰ ਝੂਠਾ ਹੈ। ਸੱਚੇ ਪਾਤਸ਼ਾਹ ਜੀ ਤੁਸਾਂ ਬਖਸ਼ ਵਾਸਤੇ ਚੋਲਾ ਧਾਰਿਆ ਹੈ। ਬਖਸ਼ੋ ਜੀਵ ਸਦਾ ਹੀ ਭੁੱਲਣਹਾਰ ਹੈ। ਜੇ ਹਉ ਪੂਤ ਕਪੂਤ ਬਹੁੜ ਪਿਤਾ ਕੋ ਲਾਜ। "ਗੁਰੂ ਜੀ ਬਚਨ ਕੀਤਾ ਛੱਡਣਾ ਤੇ ਨਾਂ ਸੀ ਪਰ ਤੇਰੇ ਕਹੇ ਜਾਣ ਦਿੱਤਾ ਹੈ। ਜਾਹ ਬਖਸ਼ ਹੋਈ।"[11]

੧੯੭੧ ਈ. ਦਾ ਹੋਲਾ ਮਹੱਲਾ ਸਤਿਗੁਰੂ ਜੀ ਨੇ ਮਾਲਵੇ ਦੇ ਪਿੰਡ ਖੋਟੇ ਵਿਚ ਮਨਾਇਆ। ਇਸ ਹੋਲੇ ਦੇ ਸਮੇਂ ਮਸਤਾਨਿਆਂ ਅਤੇ ਸੂਬਿਆਂ ਵਿਚਾਲੇ ਕੁਝ ਤਕਰਾਰ ਹੋਇਆ। ਜਿਸ ਤਰ੍ਹਾਂ ਖਾਲਸੇ ਬਾਰੇ ਕਿਹਾ ਜਾਂਦਾ ਹੈ ਕਿ ਉਹ ਦੁਨਿਆਵੀ ਪਾਤਸ਼ਾਹ ਦੇ ਅਧੀਨ ਨਹੀਂ ਇਸ ਤਰ੍ਹਾਂ ਭਾਵੇਂ ਸੰਗਤ ਅਤੇ ਸਤਿਗੁਰੂ ਜੀ ਦੇ ਵਿਚਾਲੇ ਸੂਬੇ ਇਕ ਮਹੱਤਵਪੂਰਨ ਕੜੀ ਸਨ ਪਰ ਮਸਤਾਨੇ ਆਪਣੇ ਅਤੇ ਸਤਿਗੁਰੂ ਜੀ ਦੇ ਵਿਚਾਲੇ ਸੂਬਿਆਂ ਦੀ ਹਸਤੀ ਨੂੰ ਮਾਨਤਾ ਨਹੀਂ ਦਿੰਦੇ ਸਨ। ਉਹ ਆਪਣੇ ਆਪ ਨੂੰ ਸਤਿਗੁਰੂ ਦੇ ਲਾਡਲੇ ਸਪੁੱਤਰ ਸਮਝਦੇ ਸਨ। ਇਸੇ ਲਈ ਸੂਬਿਆਂ ਨਾਲ ਉਹਨਾਂ ਦਾ ਕੁਝ ਝੇੜਾ ਵੀ ਰਹਿੰਦਾ ਸੀ। ਮਸਤਾਨੇ ਬੇਪ੍ਰਵਾਰ ਬਾਪ ਦੀ ਮੌਜ ਵਿਚ ਰਹਿੰਦੇ ਸਨ। ਦੁਨੀਆਦਾਰੀ ਤੋਂ ਪੂਰੀ ਤਰ੍ਹਾਂ ਉਪਰ ਉਠ ਗਏ ਸਨ। ਸੂਬਾ ਜਵਾਹਰ ਸਿੰਘ ਜੀ ਭਾਵੇਂ ਦੁਨੀਆਦਾਰ ਨਹੀਂ ਸਨ ਪਰ ਦੁਨਿਆਵੀਂ ਕਾਰ ਵਿਹਾਰ ਦੀ ਬੜੀ ਬਰੀਕੀ ਨਾਲ ਪਰਖ ਰੱਖਣ ਵਾਲੇ ਸਨ। ਮਾਲਵੇ ਦੇ ਉਪਰੋਕਤ ੧੯੭੧ ਈ. ਦੀ ਵੈਸਾਖੀ ਦੇ ਦੌਰੇ ਸਮੇਂ ਜਦੋਂ ਹੀਰਾ ਸਿੰਘ ਦੀ ਸਿੰਘਣੀ ਨੇ ਗੁੱਤ ਖੋਹਲ ਕੇ ਸਕੇਸ਼ ਇਸ਼ਨਾਨ ਰੋਜ਼ਾਨਾ ਕਰਨ ਤੋਂ ਕੁਝ ਆਨਾ ਕਾਨੀ ਕੀਤੀ। ਅਜੇ ਮਨਾਂ ਵਿਚੋਂ ਸਰਦਾਰੀ ਨਹੀਂ ਸੀ ਨਿਕਲੀ। ਸਰਦਾਰਾਂ ਦੀ ਧੀ ਸੀ, ਸਰਦਾਰਾਂ ਨਾਲ ਵਿਆਹੀ ਪਰ ਇਹ ਸਰਦਾਰ ਤਾਂ ਪਹੁੰਚ ਗਏ ਗੁਰੂ ਵਾਲੇ ਬਣਕੇ, ਆਗਮ ਨਿਗਮ ਦੇ ਮੰਡਲਾਂ ਵਿਚ। "ਮੂਏ ਸਭੇ ਸਰਦਾਰੀ-ਦਾਰ।" ਤਾਂ ਹੀਰਾ ਸਿੰਘ ਹੋਰਾਂ ਨੇ ਭਾਈ ਲਹਿਣਾ ਸਿੰਘ ਨੂੰ ਨਾਲ ਲੈ ਕੇ ਸਿੰਘਣੀ ਦੀ ਗੁੱਤ ਤੇਸੇ ਨਾਲ ਵੱਢ ਦਿੱਤੀ ਅਤੇ ਇਕ ਵੱਡੇ ਬਾਂਸ ਤੇ ਟੰਗ ਕੇ ਉਸ ਦੀ ਪਰਦਰਸ਼ਨੀ ਪਿੰਡੋ ਪਿੰਡ ਕਰਦੇ ਰਹੇ ਕਿ ਜਿਹੜੀ ਸਿੰਘਣੀ ਰਹਿਤ ਮਰਿਆਦਾ ਸਿੱਧੀ ਤਰ੍ਹਾਂ ਨਹੀਂ ਧਾਰਨ ਕਰੇਗੀ ਉਸ ਨਾਲ ਇਹੋ ਜਿਹਾ ਸਲੂਕ ਗੁੱਤ-ਵੱਢਣ ਵਾਲਾ ਵੀ ਕੀਤਾ ਜਾ ਸਕਦਾ ਹੈ। ਬਾਬੇ ਜਵਾਹਰ ਸਿੰਘ ਹੋਰਾਂ ਨੇ ਵਾਂਸ ਵਾਲੇ ਸਿੰਘਾਂ ਤੋਂ ਵੱਢੀ ਹੋਈ ਗੁੱਤ ਮੰਗਵਾ ਕੇ ਛੱਪੜ ਦੇ ਡੂੰਘੇ ਜਲ ਵਿਚ ਦਬਵਾ ਦਿੱਤੀ ਕਿ ਵੇਖਣ ਚਾਖਣ ਵਾਲੇ ਆਮ ਭਾਈਚਾਰੇ ਤੇ ਇਸ ਗੱਲ ਦਾ ਚੰਗਾ ਪ੍ਰਭਾਵ ਨਹੀਂ ਪੈਂਦਾ

ਅਤੇ ਸਿਸ਼ਟਾਚਾਰ ਨੂੰ ਮੁੱਖ ਰੱਖ ਕੇ ਉਹਨਾਂ ਦੀ ਕੀਤੀ ਇਸ ਕਾਰਵਾਈ ਤੋਂ ਮਸਤਾਨਾ ਦਲ ਬੜਾ ਖਫਾ ਹੋਇਆ। ਗੁੱਸੇ ਵਿਚ ਮਸਤਾਨੇ ਸੂਬਿਆਂ ਨੂੰ ਕਹਿੰਦੇ ਸਨ ਇਹਨਾਂ ਦੇ ਕਾਲਜੇ ਮੁਸ਼ਕਦੇ ਹਨ। ਬਾਬਾ ਜਵਾਹਰ ਸਿੰਘ ਦੀ ਪਿੰਨੀ ਤੇ ਮਸਤਾਨਿਆਂ ਨੇ ਮੁੱਕਾ ਵੀ ਕੱਢ ਮਾਰਿਆ। ਮਸਤਾਨਿਆਂ ਤੇ ਸੂਬਿਆਂ ਦੇ ਇਸ ਦਵੰਦ ਨੂੰ ਚੱਕਰਵਰਤੀ ਜੀ ਨੇ ਵੀ ਆਪਣੇ ਮਹਾਂ-ਕਾਵਿ ਮਾਲਵੇਂਦਰ ਵਿਚ ਇਉਂ ਚਿਤਰਿਆ ਹੈ-

"ਉਹ ਸੂਬਿਆਂ ਨੂੰ ਆਖਦੇ ਬਣ ਨਾਂ ਜਾਇਉ ਮਸੰਦ।
ਟੱਕਰਿਉਂ ਨਾਂ ਪੰਥ ਨੂੰ ਬਣਕੇ ਪੂਰੇ ਸੰਦ।
ਨਾਮ ਜਪੋ ਬਾਣੀ ਪੜੋ ਖਾਉ ਨਾ ਚੋਖਾ ਮਾਲ।
ਪੂਜਾ ਕਰਦੀ ਭਜਨ ਬਿਨ ਸਭ ਦਾ ਮੰਦਾ ਹਾਲ।"

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਰਿਕਾਰਡ ਹੋਏ ਉਪਦੇਸ਼ ਵਿਚ ਵੀ ਸੂਬਿਆਂ ਤੇ ਮਸਤਾਨਿਆਂ ਦੇ ਇੱਟ ਖੜਿਕੇ ਦਾ ਬੜਾ ਸਟੀਕ ਵਰਣਨ ਮਿਲਦਾ ਹੈ-

"ਓਦੂੰ ਮਗਰੋਂ ਵਾਰੀ ਆਈ ਦੂਸਰਿਆਂ ਦੀ, ਉਹ ਮਲੇਰਕੋਟਲੇ ਨੂੰ ਤਿਆਰ ਹੋਏ। ਉਹ ਕਿਹੋ ਜਹੇ ਸਿੱਖ ਸਨ? ਮਾਤਾ ਜੀ (ਜੀਵਨ ਕੌਰ ਜੀ) ਦਾ ਜਿੱਥਿ ਜਨਮ ਸੀ (ਥਰਾਜ-ਸਿਰਸਾ) ਓਦੂੰ ਦਸ ਕੋਹ ਪੜਾਅ ਇਕ ਨੰਗਲਾ ਪਿੰਡ (ਮਾਨਸਾ) ਹੈ। ਸਤਿਗੁਰ ਸੱਚੇ ਪਾਤਸ਼ਾਹ ੧੯੨੮ (ਬਿਕਰਮੀ) ਦੀ ਵਿਸਾਖੀ ਦੇ ਮੇਲੇ ਤੋਂ ਬਾਅਦ ਤੀਸਰੇ ਚੌਥੇ ਦਿਨ ਉੱਥੇ ਜਾਂਦੇ ਹਨ। ਉਥੇ ਇਕ ਸੂਬੇ ਦਾ ਭਰਾ (ਹਰਨਾਮ ਸਿੰਘ)-ਮਾਈਆਂ ਤੁਰੀਆਂ ਜਾਂਦੀਆਂ ਹਨ, ਰਸਤੇ 'ਚ ਕੋਈ ਹੋਰ ਖਰਾਬੀ ਨਹੀਂ ਦੇਖੀ-ਉਹ ਮਾਈਆਂ ਨੂੰ ਹੱਸਿਆ ਹੈ। ਉਹਨਾਂ ਮਸਤਾਨਿਆਂ ਨੇ ਦੇਖ ਕੇ ਉਹਨੂੰ ਘੋੜੀ ਉਤੋਂ ਲਾਹ ਲਿਆ, ਉਹਨੂੰ ਮਾਰਿਆ। ਉਸ ਮਾਰ ਤੋਂ ਸੂਬਿਆਂ ਸਤਿਗੁਰਾਂ ਕੋਲ ਜਾਕੇ ਕਿਹਾ, "ਤੁਸੀਂ ਇਹਨਾਂ ਨੂੰ ਕੁਛ ਨਹੀਂ ਆਂਹਦੇ। ਇਹ ਬੜੇ ਖਰਾਬ ਹਨ। ਬਾਬੇ ਜਵਾਹਰ ਸਿੰਘ ਹੁਰਾਂ-ਸਤਿਗੁਰ ਜਿਨ੍ਹਾਂ ਦੇ ਗਿਆਂ ਤੇ ਉਠ ਖਲੋਂਦੇ ਸੀ— ਦੇ ਵੀ ਮੁੱਕੀ ਪਿੰਨੀ ਤੇ ਮਾਰੀ, ਤੁਸੀਂ ਤਾਂ ਕੁੱਛ ਨਹੀਂ ਆਖਿਆ।"[13]

ਫਿਰ ਸਤਿਗੁਰੂ ਜੀ ਨੇ ਇਸੇ ਨੰਗਲੇ ਦੀ ਢਾਬ ਤੇ ਮਸਤਾਨੇ ਸਿੰਘਾਂ ਨੂੰ ਡਾਂਗ ਪਰਸ਼ਾਦ ਵੀ ਛਕਾਇਆ। ਪ੍ਰਸ਼ਾਦ ਪਾਣੀ ਉਹਨਾਂ ਦਾ ਬੰਦ ਕਰ ਗਏ। ਚਾਰ ਪੰਜ ਦਿਨ ਨਾ ਮਸਤਾਨਿਆਂ ਕੁਝ ਛਕਿਆ ਨਾਂ ਸਤਿਗੁਰੂ ਜੀ ਨੇ। ਕਸਾਈ ਵਾੜੇ (ਕਰਤਾਰਗੜ੍ਹ) ਦੇ ਸ. ਗੁਰਦਿੱਤ ਸਿੰਘ ਨੇ ਫਿਰ ਮਸਤਾਨਿਆਂ ਦੀ ਬਖਸ਼ਬੰਦੀ ਕਰਵਾ ਕੇ ਸਤਿਗੁਰੂ ਜੀ ਸਮੇਤ ਉਹਨਾਂ ਨੂੰ ਪ੍ਰਸ਼ਾਦ ਛਕਾਇਆ।

ਬਾਬਾ ਜਵਾਹਰ ਸਿੰਘ ਸਤਿਗੁਰੂ ਜੀ ਨਾਲ ਬ੍ਰਹਮ ਗਿਆਨ ਦੀ ਚਰਚਾ ਵੀ ਕਰ ਲੈਂਦਾ ਸੀ। ਇਕ ਦਿਨ ਉਸ ਕਿਹਾ "ਜੀ ਆਠ ਪਹਿਰ ਭਜਨ ਕਰਦਿਆਂ ਰਸਨਾ ਥਕਤ ਹੋਇ ਜਾਂਦੀ ਹੈ। ਫਿਰ ਸੁਰਤੀ ਨਾਲ ਭਜਨ ਕਰਦਾ ਹਾਂ।" ਸਤਿਗੁਰੂ ਜੀ ਨੇ ਜੁਆਬ ਦਿੱਤਾ "ਸੁਰਤੀ ਕੇ ਭਜਨ ਨਾਲੋਂ ਰਸਨਾ ਕਾ ਭਜਨ ਪਰਵਾਨ ਹੈ।" ਇਕ ਦਿਨ ਮਾਲਵੇ ਦੇ ਸੈਦੋ ਪਿੰਡ ਵਿਚ ਲੰਗਰ ਕਰਨ ਲਈ ਕੋਈ ਸਿੰਘ ਨਾ ਨਿਤਰੇ। ਲਾਂਗਰੀਆਂ ਦੇ ਮਹੰਤ ਖਜਾਨ ਸਿੰਘ ਤੋਂ ਲਾਂਗਰੀਆਂ ਦੀ ਕਮੀ ਸੁਣਕੇ 'ਦੀਨ ਦਿਆਲ ਜੀ ਬਚਨ ਕੀਤਾ ਲੰਗਰ ਕਰਨਾ ਸਾਨੂੰ ਭੀ ਆਉਂਦਾ ਹੈ। ਖੜੇ ਹੋਇ ਕੇ ਬਸਤਰ ਉਤਾਰਨੇ ਲਗੇ। ਬਾਬਾ ਜਵਾਹਰ ਸਿੰਘ ਜੀ ਖੜੇ ਹੋਇ ਕੇ ਅਰਜ਼ ਕੀਤੀ ਜੀ ਆਪ ਜੀ ਠਹਿਰੋ ਮੈਂ ਜਾਂਦਾ ਹਾਂ। ਬਾਬੇ ਜਵਾਹਰ ਸਿੰਘ ਪਾਂਚ ਗਾਗਰਾਂ ਜਲ ਕੀਆਂ ਜਾਇ ਭਰੀਆਂ। ਬਚਨ ਕੀਤਾ ਗੁਰ ਜੀ, ਲਾਂਗਰੀ ਕਿਉਂ ਨਹੀਂ ਲੱਗਦੇ ਹੈਂ? ਖਜਾਨ ਸਿੰਘ ਨੇ ਕਹਿਆ ਜੀ ਜਿਸ ਦਿਨ ਕੜਾਹ ਪ੍ਰਸ਼ਾਦ ਹੁੰਦਾ ਹੈ ਉਸ ਦਿਨ ਲਾਂਗਰੀ ਕਈ ਜਾ ਲੱਗਦੇ ਹੈਂ। ਜਿਸ ਦਿਨ ਦਾਲ ਫੁਲਕਾ ਹੁੰਦਾ ਹੈ ਉਸ ਦਿਨ ਕੋਈ ਨਹੀਂ ਲੱਗਦਾ। ਗੁਰੂ ਜੀ ਬਚਨ ਕੀਤਾ ਜਿਸ ਦਿਨ ਦਾਲ ਫੁਲਕਾ ਹੋਵੇ ਉਸ ਦਿਨ ਲਾਂਗਰੀਆਂ ਨੂੰ ਪਾਉ ਪਾਉ ਭਰ ਪੰਜਵਾਂ (ਦੇਸੀ ਘਿਉ) ਦੇ ਦਿਆ ਕਰੋ। ਉਸੀ ਦਿਨ ਥੀਂ ਬੇਅੰਤ ਲਾਂਗਰੀ ਆਦਿ ਲੱਗਿਆ ਕਰਨ। ਪੰਜਾਹ ਸੱਠ ਲਾਂਗਰੀ ਲੱਗਦੇ ਸੇ।

"ਇਕ ਦਿਨ ਸਤਿਗੁਰੂ ਜੀ ਪੁਛਿਆ ਕੋਈ ਰੱਜੀ ਰੂਹ ਭੀ ਦੇਖੀ ਹੈ? ਇਕ ਸਿੰਘ ਨੇ ਕਹਿਆ ਜੀ ਜਾਂ ਤਾਂ ਆਪ ਕੀ ਰੂਹ ਰੱਜੀ ਹੋਈ ਦਿਸਦੀ ਹੈ ਜਾਂ ਬਾਬੇ ਜਵਾਹਰ ਸਿੰਘ ਦੀ। ਹੋਰ ਨਹੀਂ ਕਿਸੇ ਕੀ ਭੀ ਰੱਜੀ ਹੋਈ ਰੂਹ।"[14]

ਬਾਬੇ ਜਵਾਹਰ ਸਿੰਘ ਹੋਰੀਂ ਪੰਥਕ ਮਸਲੇ ਵੀ ਸਤਿਗੁਰੂ ਜੀ ਨਾਲ ਵਿਚਾਰਦੇ ਸਨ ਅਤੇ ਸਰਬੱਤ ਸੰਗਤਾਂ ਵਾਸਤੇ ਸਦਾ ਬਖਸ਼ਿਸ਼ ਮੰਗਣ ਲਈ ਵੀ ਤਿਆਰ ਰਹਿੰਦੇ ਸਨ। ਸਤਿਗੁਰੂ ਪਰਤਾਪ ਸਿੰਘ ਜੀ ਦੇ ਰਿਕਾਰਡ ਹੋਏ ਭਾਸ਼ਣ ਵਿਚ ਇਸ ਮਹੱਤਵਪੂਰਨ ਤੱਥ ਦੀ ਜਾਣਕਾਰੀ ਵੀ ਹੈ ਕਿ ਜਦੋਂ ਸਤਿਗੁਰੂ ਜੀ ਨੇ ਨਾਮਧਾਰੀ ਸੰਤ ਖਾਲਸੇ ਦੀ ਮਰਿਆਦਾ ਕਾਇਮ ਕੀਤੀ ਤਾਂ ਆਪਨੇ ਅੰਮ੍ਰਿਤ ਬਾਬਾ ਜਵਾਹਰ ਸਿੰਘ ਹੋਰਾਂ ਤੋਂ ਛਕਿਆ। ਇਸ ਲਈ ਆਪ ਦੇ ਮਾਣ ਮਰਿਆਦਾ ਨੂੰ ਸਿਰਮੌਰ ਸਮਝਦੇ ਹੋਏ ਦੂਜੇ ਸਿੰਘਾਂ ਨੇ ਬਾਬਾ ਜੀ ਪਾਸੋਂ ਸਤਿਗੁਰੂ ਜੀ ਨੂੰ ਅਰਜ਼ ਕਰਵਾਈ ਕਿ ਪੰਥ ਦੇ ਸਿਰਾਂ ਦਾ ਮੁੱਲ ਵੀ ਪੰਝੀ ਪੰਝੀ ਰੁਪੈ ਪੈ ਚੁੱਕਾ ਹੈ। ਭੁੱਖਿਆਂ ਰਹਿ ਕੇ ਸਿੰਘਾਂ ਨੇ ਜੰਗ ਕੀਤੇ ਹਣ। ਹੁਣ ਕਿਰਪਾ ਕਰੋ ਅੱਗੇ ਤੋਂ ਐਸਾ ਸਮਾਂ ਨਾ ਆਵੇ। ਖਾਲਸੇ ਦੇ ਮਾਰ ਕੁੱਟ ਵਾਲੇ ਸੁਭਾਅ ਤੋਂ ਵੀ ਬਾਬਾ ਜੀ ਪਰੇਸ਼ਾਨ ਸਨ ਸੋ ਆਪ ਦੀ ਮਨੋਂਭਾਵਨਾ ਅਤੇ ਸਤਿਗੁਰੂ ਜੀ ਦੇ ਆਉਣ ਵਾਲੇ ਭਿਆਨਕ ਦਿਨਾਂ ਦੀ ਤਿਆਰੀ ਦੇ ਸੰਕੇਤ ਬਾਹੋਵਾਲ ਜੀ ਨੇ ਆਪਣੀ ਕਲਾਤਮਕ ਛੋਹ ਨਾਲ ਇਉਂ ਚਿਤਰਿਤ ਕੀਤੇ ਹਨ-

"ਬਾਬੇ ਜਵਾਹਰ ਸਿੰਘ ਕਹਾ ਜੀ ਮੈਂ ਪਹਿਲੇ ਨਿਰਮਲਾ ਸੀ। ਕਥਾ ਕਰ ਛੱਡਦਾ ਸੀ। ਚੰਗੇ ਰਾਜੀ ਸੇ। ਓਸ ਕਥਾ ਕੇ ਪ੍ਰਤਾਪ ਕਾ ਦਰਸ਼ਨ ਤਾਂ ਹੋਇ ਗਿਆ ਹੈ, ਖ਼ਾਲਸੇ ਮੇਂ ਮਾਰ ਕੁੱਟ ਬਹੁਤ ਹੈ। ਓਹ ਜੇੜਾ ਸੁਖ ਹੈ ਸਤਿਜੁਗ ਕਾ ਸੋ ਕੇੜੇ ਵੇਲੇ ਵਾਸਤੇ ਰੱਖਿਆ ਹੈ? ਅਨੰਦਪੁਰ ਮੇਂ ਕੈਸੀ ਕਰੜਾਈ ਰਹੀ। ਸਾਹਿਬਜ਼ਾਦਿਆਂ ਪਰ ਕੈਸੀ ਕਰੜਾਈ ਰਹੀ ਸੀ। ਫੇਰ ਦਸਵੇਂ ਪਾਤਸ਼ਾਹ ਜੀ ਕੋ ਕਰੜਾਈ ਰਹੀ। ਪਾਛੇ ਫੇਰ ਸਿੰਘਾਂ ਨੂੰ ਭੀ ਕਰੜਾਈ ਰਹੀ। ਹੁਣ ਤੱਕ ਓਹੋ ਕਰੜਾਈ ਤੁਰੀ ਜਾਂਦੀ ਹੈ। ਹੁਣ ਬਾਰ੍ਹਵਾਂ ਜਾਮਾ ਪਹਿਰਿਆ ਹੈ। ਜੇ ਹੁਣ ਬੀ ਦੁੱਖ ਰਹਿ ਗਿਆ ਤਾਂ ਕੇਹੜੇ ਵੇਲੇ ਵਾਸਤੇ ਰੱਖਿਆ ਹੈ ਸਤਿਜੁਗ ਦਾ ਸੁਖ? ਅੰਤਰਜਾਮੀ ਜੀ ਬਚਨ ਕੀਤਾ ਅਜੇ ਤਾਂ ਫ਼ਰੰਗੀ ਜੋਰ ਲਾਵਣਗੇ। ਮੈਨੂੰ ਲੈ ਜਾਵਣਗੇ ਦੇਸ਼ਾਂ ਪਰਦੇਸ਼ਾਂ ਨੂੰ। ਮੈਨੂੰ ਮਰ ਗਿਆ ਲਿਖਣਗੇ ਪਰ ਤੁਸਾਂ ਨਾ ਮੰਨਣਾ। ਅਜੇ ਏਸ ਦੇਹ ਨੇ ਬਹੁਤ ਕਾਰਜ ਸਾਰਨੇ ਹੈਨ। ਮੈਂ ਅਗਨੀ ਮੈਂ ਜਲਦਾ ਨਹੀਂ ਹਾਂ, ਪੌਣ ਨਾਲ ਉਡਦਾ ਨਹੀਂ, ਪਾਣੀ ਮੈਂ ਡੁੱਬਦਾ ਨਹੀਂ। ਤੁਸੀਂ ਨਹੀਂ ਮੰਨਣਾ ਕਿ ਦੇਹ ਛਡ ਗਏ ਹੈਂ।

"ਫੇਰ ਦੀਨਾ ਨਾਥ ਜੀ ਬਚਨ ਕੀਤਾ ਸੁਖ ਤੱਦ ਹੋਊਗਾ ਜਦ ਮੈਨੂੰ ਗੁੱਸਾ ਹੋਊਗਾ। ਮੈਨੂੰ ਗੁੱਸਾ ਕਦੇ ਭੀ ਨਹੀਂ ਹੋਇਆ। ਗੁੱਸਾ ਹੋਏ ਬਿਨਾ ਸੁਖ ਨਹੀਂ ਹੁੰਦਾ ਹੈ। ਬਾਬੇ ਜਵਾਹਰ ਸਿੰਘ ਜੀ ਕਹਿਆ ਜੀ ਸੋ ਜਤਨ ਦੱਸੋ ਜਿਸ ਕਰਕੇ ਧੁਆਨੂੰ ਗੁੱਸਾ ਹੋਵੇ। ਗੁਰੂ ਜੀ ਬਚਨ ਕੀਤਾ ਮੈਨੂੰ ਹੋਰ ਤਾਂ ਕਿਸੇ ਤਰ੍ਹਾਂ ਗੁੱਸਾ ਨਹੀਂ ਹੁੰਦਾ ਪਰ ਏਤਨਾ ਹੈ ਬੰਦਗੀ ਕਰਨ ਵਾਲਿਆਂ ਕੋ ਕੋਈ ਦੁਖ ਦੇਵੇ ਤਾਂ ਮੈਨੂੰ ਦੁੱਖ ਹੁੰਦਾ ਹੈ। ਫੇਰ ਮੈਂ ਕਰੋਪ ਹੁੰਦਾ ਹਾਂ।...ਰਾਜੇ ਫਰੰਗੀ ਰਲਕੇ ਸਿੰਘਾਂ ਨੂੰ ਦੁਖ ਦੇਣਗੇ। ਫਾਂਸੀਆਂ ਤੇ ਚਾੜ੍ਹਣਗੇ। ਤੋਪਾਂ ਨਾਲ ਉਡਾਣਗੇ। ਮੈਨੂੰ ਫੜ ਕੇ ਪਰਦੇਸਾਂ ਨੂੰ ਲੈ ਜਾਣਗੇ। ਰੂਸ ਆਵੇਗਾ। ਫੇਰ ਅਸੀਂ ਆਵਾਂਗੇ। ਧਰਮ ਉਸ ਵਕਤ ਤੁਰੇਗਾ ਤਾਂ ਸੁਖ ਹੋਣਗੇ...ਜੋ ਭਾਣਾ ਵਰਤੇ ਸੋ ਸਿਰ ਤੇ ਸਹਾਰੋ। ਜੇ ਏਸ ਭਾਣੇ ਨੂੰ ਸਹਾਰਨਗੇ ਸੋ ਸੁਖ ਪਾਵਣਗੇ।... ਬਾਲੀਆਂ (ਬਾਲਕ) ਫੌਜਾਂ ਖੜੀਆਂ ਸੀਆਂ। ਓਨਾ ਵੰਨੀ ਹੱਥ ਕਰਕੇ ਕਿਹਾ ਜਿਸ ਦਿਨ ਬਾਲੀਆਂ ਫੌਜਾਂ ਜੁਆਨ ਹੋਣਗੀਆਂ ਤਾਂ ਸੁਖ ਹੋਵਣਗੇ। ਲਾਲਾਂ ਦੀ ਖਾਣ ਪਰਗਟ ਹੋਈ ਹੈ। ਸਾਰੀ ਪਿਰਥੀ ਪਰ ਨਾਮ ਜਪੀਏਗਾ।"[15]

ਦਰਅਸਲ ਸ੍ਰੀ ਸਤਿਗੁਰੂ ਜੀ ਭਲੀ ਭਾਂਤ ਜਾਣ ਚੁੱਕੇ ਸਨ ਕਿ ਦੇਸ਼ ਦੇ ਰਖਵਾਲਿਆਂ ਨਾਲ ਫਰੰਗੀ ਸਰਕਾਰ ਮਾੜਾ ਸਲੂਕ ਕਰਦੀ ਆ ਰਹੀ ਹੈ। ਸੰਨ ੧੮੫੭ ਵਿਚ ਇਹਨਾਂ ਨੇ ਲੋਕ ਮੇਖਾਂ ਗੱਡ ਗੱਡ ਕੇ ਮਾਰੇ ਸਨ। ਅੰਬਾਲੇ ਤੋਂ ਦਿੱਲੀ ਤਕ ਸੜਕ ਦੇ ਦੋਹੀਂ ਪਾਸੀਂ ਬਿਰਖਾਂ ਨਾਲ ਸੂਰਮੇ ਤੋਰੀਆਂ ਵਾਂਗੂ ਲਟਕ ਰਹੇ ਸਨ। ਭਾਈ ਮਹਾਰਾਜ ਸਿੰਘ ਬਹਾਦਰ ਸ਼ਾਹ ਜ਼ੱਫਰ ਅਤੇ ਹੋਰ ਕੌਮੀ ਪਰਵਾਨੇ ਦੇਸ਼ ਬਦਰ ਕਰ ਦਿੱਤੇ ਗਏ ਸਨ। ਇਸੇ ਲਈ ਆਪਣੀ ਭਾਵੀ ਉਹਨਾਂ ਨੂੰ ਉਪਰੋਕਤ ਸੂਰਬੀਰਾਂ ਜਹੀ ਜਾਪਦੀ ਸੀ। ਸਿੰਘਾਂ ਨੂੰ, ਸਤਿਗੁਰੂ ਜੀ ਚੜ੍ਹਦੀ ਕਲਾ ਵਿਚ ਰਹਿ ਕੇ, ਵਾਪਰਨ ਵਾਲੀਆਂ ਸਖਤੀਆਂ ਦਾ ਦ੍ਰਿੜਤਾ ਨਾਲ ਟਾਕਰਾ ਕਰਨ ਲਈ, ਉਹਨਾਂ ਦਾ ਮਨੋਬਲ ਉੱਚਾ ਚੁੱਕ ਕੇ ਮਾਨਸਿਕ ਤੌਰ ਤੇ ਤਿਆਰ ਕਰ ਰਹੇ ਸਨ।

ਤੇ ਫਿਰ ਜਦੋਂ ਸੰਬਤ ੧੯੨੮ ਬਿਕਰਮੀ ਦੀ ਮਾਘੀ ਦੇ ਮੇਲੇ ਤੇ ਭਾਈ ਹੀਰਾ ਸਿੰਘ ਲਹਿਣਾ ਸਿੰਘ ਹੋਰਾਂ ਦਾ ਸ਼ਹੀਦੀ ਜਥਾ ਮਸਤਾਨੀ ਬਿਰਤੀ ਵਿਚ, ਜੂਝਣ ਕੇ ਚਾਉ ਵਿਚ, ਸਿਰਾਂ ਤੋਂ ਪਰੇ ਖੇਡ ਰਿਹਾ ਹੈ ਤਾਂ ਸ੍ਰੀ ਸਤਿਗੁਰੂ ਜੀ ਥਾਣੇਦਾਰ ਨੂੰ ਇਹਨਾਂ ਦਾ ਪ੍ਰਬੰਧ ਕਰਨ ਲਈ ਕਹਿੰਦੇ ਹਨ। ਬਾਬਾ ਜਵਾਹਰ ਸਿੰਘ ਜੀ ਵੀ ਸੂਬਾ ਸਾਹਿਬ ਸਿੰਘ ਜਿਉਂ ਸਿੰਘਾਂ ਨੂੰ ਕਾਹਲੀ ਕਰਨ ਤੋਂ ਵਰਜਦੇ ਹਨ। ਕਿਉਂਕਿ ਵਿਆਪਕ ਪੈਮਾਨੇ ਤੇ ਜਨ ਵਿਦਰੋਹ ਦੀ ਲਾਮਬੰਦੀ ਅਤੇ ਵਿਦੇਸ਼ੀ ਸੰਪਰਕ ਸੂਤਰ, ਸੈਨਾ ਪੁਲੀਸ ਵਿਚ ਦਖਲ ਅੰਦਾਜ਼ੀ ਨੂੰ ਹੋਰ ਵਿਕਸਿਤ ਕਰਨ ਦੀ ਅਜੇ ਲੋੜ ਸੀ। ਬਾਹੋਵਾਲ ਜੀ ਦੇ ਸ਼ਬਦਾਂ ਵਿਚ- "ਅਗੇ ਥਾਨੇਦਾਰ ਖੜ੍ਹਾ ਸੀ ਪੰਜਾਂ ਸਿਪਾਹੀਆਂ ਕੇ ਸਾਥ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਤੁਸੀਂ ਏਨਾਂ ਕੇ ਜੁਮਾਈ ਤੇ ਏ ਧੁਆਡੇ ਜੁਮਾਈ। ਏਹ ਤੇਰਾਂ ਸਰੀਰ ਬੇਵਸ ਹੈ, ਮੇਰੇ ਕਹਿਣ ਮੇਂ ਨਹੀਂ ਹੈ। ਏਨ੍ਹਾ ਕਾ ਬੰਦੋਬਸਤ ਕਰੋ।...ਬਾਬੇ ਜਵਾਹਰ ਸਿੰਘ ਜੀ ਬਚਨ ਕੀਤਾ ਕਿ ਐਵੇਂ ਰੌਲਾ ਪਾਂਵਦੇ ਹੈ, ਅਜੇ ਪਨੀਰੀ ਛੋਟੀ ਹੈ। ਕੱਚੇ ਧਾਗੇ ਨੂੰ ਵੱਟ ਦੇ ਦਿੱਤਾ ਹੈ। ਨੰਗੇ ਧੜ ਜਾਇ ਕੇ ਲੜਨਗੇ। ਕੋਈ ਸ਼ਸਤਰ ਵੀ ਨਹੀਂ ਹੈ ਏਹਨਾਂ ਦੇ ਕੋਲ।"[16]

ਮਸਤਾਨੇ ਸਿੰਘ ੧੩ ਜਨਵਰੀ ੧੮੭੨ ਈ. ਨੂੰ ਬਾਦ ਦੋਪਹਿਰ ਭੈਣੀ ਸਾਹਿਬੋਂ ਚੱਲੇ। ੧੪ ਜਨਵਰੀ ਦੇ ਸ਼ਾਮ ਦੇ ਘੁਸ ਮੁਸੇ ਮਲੌਦ ਦੇ ਸਰਦਾਰ ਬਦਨ ਸਿੰਘ ਦੇ ਕਿਲ੍ਹੇ ਤੇ ਹਥਿਆਰਾਂ ਲਈ ਹਮਲਾ ਕੀਤਾ। ਦੋਹੀਂ ਪਾਸੀਂ ਕਤਲ ਤੇ ਫੱਟੜ ਹੋਏ। ੧੫ ਜਨਵਰੀ ਦੀ ਸਵੇਰ ਮਲੇਰਕੋਟਲੇ ਤੇ ਹਮਲਾ ਕਰ ਦਿੱਤਾ ਅਤੇ ੧੬ ਜਨਵਰੀ ਨੂੰ ਉਹ ਸ਼ੇਰਪੁਰ ਦੇ ਕਿਲੇ ਵਿਚ ਆਤਮ ਸਮਰਪਣ ਕਰ ਕੇ ਪੁਜ ਗਏ। ੧੭ ਅਤੇ ੧੮ ਜਨਵਰੀ ਦੋ ਦਿਨ ਸਿੰਘਾਂ ਨੂੰ ਮਲੇਰਕੋਟਲੇ ਦੇ ਰਕੜ ਵਿਚ ਤੋਪਾਂ ਨਾਲ ਉਡਾਇਆ ਜਾਂਦਾ ਰਿਹਾ। ਮਲੌਦ ਤੇ ਹਮਲੇ ਦੀ ਸੂਚਨਾ ਪਾ ਕੇ ਡੀ. ਸੀ. ਕਾਵਨ ਨੇ ਸ੍ਰੀ ਸਤਿਗੁਰੂ ਜੀ ਨੂੰ ੧੬ ਜਨਵਰੀ ਨੂੰ ਮਲੌਦ ਵਿਖੇ ਸੱਦਿਆ। ਸਤਿਗੁਰੂ ਜੀ ਬਾਬਾ ਜਵਾਹਰ ਸਿੰਘ ਬਾਬਾ ਕਾਹਨ ਸਿੰਘ, ਸੂਬਾ ਸਾਹਿਬ ਸਿੰਘ, ਖਜਾਨ ਸਿੰਘ ਅਤੇ ਜੋਗਾ ਸਿੰਘ ਸਮੇਤ ਮਲੌਦ ਪੁੱਜੇ ਅਤੇ ਲੁਧਿਆਣੇ ਦੇ ਡੀ. ਸੀ. ਕਾਵਨ ਤੋਂ ਸਿੰਘਾਂ ਦੇ ਮਲੌਦ ਦੀ ਲੜਾਈ ਦੇ ਸਮਾਚਾਰ ਸੁਣੇ। ਜਾਪਦਾ ਹੈ ਕਿ ਇਸੇ ਸਮੇਂ ਡੀ. ਸੀ. ਕਾਵਨ ਨੂੰ ਮਲੇਰਕੋਟਲੇ ਤੇ ਹਮਲੇ ਦੀ ਸੂਚਨਾ ਮਿਲ ਗਈ

ਸੋ ਉਸ ਨੇ ਸਤਿਗੁਰੂ ਜੀ ਤੋਂ ਸੂਬਿਆਂ ਦਾ ਕਿੱਤਾ ਪੁੱਛਿਆ ਅਤੇ ਇਹ ਜਾਣ ਕੇ ਕਿ ਇਹ ਸਿਰਫ ਭਜਨ ਸੁਣਾਉਂਦੇ ਹਨ, ਇਕ ਵੇਰ ਆਪ ਜੀ ਨੂੰ ਸੂਬਿਆਂ ਸਮੇਤ ਭੈਣੀ ਸਾਹਿਬ ਪਰਤ ਜਾਣ ਲਈ ਕਹਿ ਦਿੱਤਾ। ਪਰੰਤੂ ਸਤਿਗੁਰੂ ਜੀ ਮਲੌਦ ਤੇ ਚੱਲ ਕੇ ੧੬ ਜਨਵਰੀ ਦੀ ਸ਼ਾਮ ਸਿਆਹੜ ਪਿੰਡ ਵਿਚ ਭਾਈ ਬੇਲਾ ਸਿੰਘ ਨਾਮਧਾਰੀ ਦੇ ਘਰ ਸੂਬਿਆਂ ਸਮੇਤ ਜਾ ਟਿਕੇ। ੧੭ ਜਨਵਰੀ ਬਾਦ ਦੋਪਹਿਰ ਤੋਪਾਂ ਚੱਲਣ ਦੀ ਆਵਾਜ਼ ਸਿਆਹੜ ਪਿੰਡ ਹੀ ਸੁਣੀ ਅਤੇ ਇਹ ਜਾਣਕੇ ਕਿ ਤੋਪਾਂ ਉਹਨਾਂ ਦੇ ਲਾਡਲਿਆਂ ਤੇ ਚੱਲ ਰਹੀਆਂ ਹਨ ਫਿਰ ਭੈਣੀ ਸਾਹਿਬ ਨੂੰ ਚਾਲੇ ਪਾ ਦਿੱਤੇ ਪੰਜਾਂ ਸਿੰਘਾਂ ਸਮੇਤ। ਰਸਤੇ ਵਿਚ "ਬਾਬੇ ਜਵਾਹਰ ਸਿੰਘ ਜੀ ਕਹਾ ਸਾਹਿਬ ਸਿੰਘ ਹੁਣ ਕੋਠੜੀ ਦੇ ਵਿਚ ਬੈਠਕੇ ਸ਼ਰਦਾਈ ਨਹੀਂ ਪੀਣੀ ਮਿਲਣੀ।" "ਰਸਤੇ ਮੇਂ ਸ੍ਰੀ ਸਤਿਗੁਰੂ ਜੀ ਬਚਨ ਕੀਤਾ- ਨਾਮ ਜਪਣ ਵਾਲਿਆਂ ਤੇ ਗ੍ਰੰਥੀਆਂ ਦਾ ਅਫਸਰ ਬਾਬਾ ਜਵਾਹਰ ਸਿੰਘ ਹੋਇਆ।"

ਸ੍ਰੀ ਸਤਿਗੁਰੂ ਜੀ ਨੂੰ ਕਮਿਸ਼ਨਰ ਲੁਧਿਆਣਾ ਬੈਠਾ ੧੭ ਜਨਵਰੀ ਦੀ ਦੁਪਹਿਰ ਨੂੰ ਹੀ ਉਡੀਕ ਰਿਹਾ ਸੀ।. ਮਲੌਦੋਂ ਸਤਿਗੁਰਾਂ ਦੇ ਪਰਤਣ ਤੇ ਗੁਲਾਬ ਸਿੰਘ ਇੰਸਪੈਕਟਰ ਸਾਹਨੇਵਾਲ ਥਾਣੇ ਤੋਂ ਆ ਗਿਆ ਅਤੇ ਸਰਕਾਰੀ ਹੁਕਮ ਲੁਧਿਆਣੇ ਪੁੱਜਣ ਦਾ ਸੁਣਾ ਦਿੱਤਾ। ਕਿਉਂਕਿ ਘੋੜੇ ਸਫਰ ਦੇ ਥੱਕੇ ਸਨ ਜੋ ਡੂੰਘੀ ਰਾਤ ਗਈ ਆਪ ਗੱਡੇ ਤੇ ਸੁਆਰ ਹੋਏ। ਸੂਬਾ ਜਵਾਹਰ ਸਿੰਘ, ਸੂਬਾ ਸਾਹਿਬ ਸਿੰਘ, ਸਤਿਗੁਰੂ ਜੀ, ਸੇਵਕ ਨਾਨੂੰ ਸਿੰਘ ਅਤੇ ਗਾਡੀ ਗੁਰਦਿਤ ਸਿੰਘ ਮੋਰੋਂ ਇਸ ਅਲੌਕਿਕ ਸਫਰ ਦੇ ਸਮੂਹਿਕ ਪਾਂਧੀ ਬਣੇ। ਅੱਧੀ ਕੁ ਰਾਤ ਨੂੰ ਕਮਿਸ਼ਨਰ ਫੋਰਸਿਥ ਨੇ ਡਾਕ ਬੰਗਲੇ ਵਿਚ ਸਤਿਗੁਰੂ ਜੀ ਨਾਲ ਲੰਮੀ ਵਾਰਤਾਲਾਪ ਕੀਤੀ। ਬਾਬਾ ਜੀ, ਸੇਵਕ ਅਤੇ ਸਾਹਿਬ ਸਿੰਘ ਬਾਹਰ ਬੈਠੇ ਰਹੇ। ਇੱਥੇ ਹੀ ੧੬ ਜਨਵਰੀ ਨੂੰ ਗਰਿਫਤਾਰ ਕੀਤੇ ਸੂਬਾ ਲੱਖਾ ਸਿੰਘ ਨੂੰ ਹਥਕੜੀਆਂ ਵਿਚ ਲਿਆਏ। ਪਰ ਉਸਦੇ ਰੁਤਬੇ ਨੂੰ ਮੁੱਖ ਰੱਖਦਿਆਂ ਸਤਿਗੁਰੂ ਜੀ ਪਾਸ ਆਉਂਦੇ ਹੀ ਹਥਕੜੀ ਲੁਹਾ ਦਿੱਤੀ।

ਕਮਿਸ਼ਨਰ ਨੇ ਦੱਸਿਆ, ਦੋ ਕਾਗਜ਼ ਦੇ ਪੁਰਜੇ ਵਿਖਾ ਕੇ, ਕਿ ਸਾਰੇ ਰਾਜੇ ਕਹਿੰਦੇ ਹਨ ਜੇ (ਸਤਿਗੁਰੂ) ਰਾਮ ਸਿੰਘ ਤੇ ਉਸਦਾ ਸੂਬੇ ਇੱਥੇ ਰਹਿ ਗਏ ਨਾ ਤੁਹਾਨੂੰ ਛੱਡੇ ਨਾਂ ਸਾਨੂੰ ਛੱਡੇ। ਦੂਜਾ ਕਾਗਜ਼ ਸਿੱਖ ਤਖਤਾਂ ਤੇ ਹੋਰ ਗੁਰਧਾਮਾਂ ਦੇ ਪੁਜਾਰੀਆਂ ਅਨੰਦਪੁਰ, ਮੁਕਤਸਰ ਤੇ ਦਮਦਮਾ ਸਾਹਿਬ ਵਾਲਿਆਂ ਦਾ ਕਿ ਇਹਨਾਂ ਨੂੰ ਇਸ ਦੇਸੋਂ ਲੈ ਜਾਉ। ਬ੍ਰਾਹਮਣ ਅੱਗੇ ਈ ਇਹ ਗੱਲ ਚਾਹੁੰਦੇ ਸਨ। "ਫਰੰਗੀ ਨੇ ਕਹਾ ਕਿ ਤੁਮਾਰੀ ਪੰਜਾਬ ਹੀ ਤੁਮਕੋ ਏਸ ਦੇਸੋਂ ਕੱਢਦੀ ਹੈ।" ੧੮ ਜਨਵਰੀ ਵੀਰਵਾਰ ਸਵੇਰੇ ਚਾਰ ਵਜੇ ਅੰਗਰੇਜ਼ ਅਫਸਰ ਮਿਸਟਰ ਜੈਕਸਨ ਦੀ ਕਮਾਨ ਅਤੇ ੧੨ ਗੋਰਖਾ ਪਲਟਨ ਦੇ ਪਹਿਰੇ ਹੇਠ ਇਲਾਹਬਾਦ ਵੱਲ ਰੇਲ ਗੱਡੀ ਰਾਹੀਂ ਤੋਰ ਦਿੱਤੇ ਗਏ।

ਇਸ ਤੋਂ ਬਾਅਦ ਵਾਲੀ ਗੱਡੀ ਵਿਚ ਸੂਬਾ ਬ੍ਰਹਮਾ ਸਿੰਘ, ਕਾਹਨ ਸਿੰਘ, ਪਹਾੜਾ ਸਿੰਘ, ਹੁਕਮਾ ਸਿੰਘ, ਰੂੜ ਸਿੰਘ, ਮਲੂਕ ਸਿੰਘ ਅਤੇ ਮਾਨ ਸਿੰਘ ਨੂੰ ਵੀ ਆਪ ਪਾਸ ਅਲਾਹਾਬਾਦ ਦੇ ਕਿਲੇ ਵਿਚ ਭੇਜ ਦਿੱਤਾ ਗਿਆ ਸੀ। ਸ. ਮੰਗਲ ਸਿੰਘ ਬਿਸ਼ਨਪੁਰੀਏ ਨੂੰ ਪਟਿਆਲਾ ਪੁਲੀਸ ਨੇ ਗ੍ਰਿਫਤਾਰ ਕਰ ਕੇ ਅੰਗਰੇਜ਼ ਸਰਕਾਰ ਨੂੰ ਸਉਂਪ ਦਿੱਤਾ। ਉਹ ਵੀ ਉਪਰੋਕਤ ਸੂਬਿਆਂ ਅਤੇ ਸਤਿਗੁਰੂ ਜੀ ਪਾਸ ਪਹੁੰਚਾ ਦਿੱਤਾ ਗਿਆ। ਉਹਨਾਂ ਤੇ ਇਹ ਦੋਸ਼ ਆਇਦ ਕੀਤੇ ਗਏ ਸਨ ਕਿ ਉਹਨਾਂ ਦਾ ਨਿਸ਼ਾਨਾ ਪੰਜਾਬ ਵਿਚ ਬ੍ਰਿਟਿਸ਼ ਸੱਤਾ ਨੂੰ ਉਖਾੜ ਕੇ ਫਿਰ ਸੁਤੰਤਰ ਖਾਲਸਾ ਰਾਜ ਕਾਇਮ ਕਰਨਾ ਸੀ। ਸਰਕਾਰ ਪਾਸ ਇਸ ਤਰ੍ਹਾਂ ਦੀਆਂ ਰਿਪੋਰਟਾਂ ਸਨ ਕਿ ਮਾਰਚ ਅਪ੍ਰੈਲ (ਚੇਤ) ੧੮੭੨ ਈ. ਵਿਚ ਕੂਕਿਆਂ ਨੇ ਸਰਕਾਰ ਦੇ ਖਿਲਾਫ ਵੱਡੀ ਪੱਧਰ ਤੇ ਕਾਰਵਾਈ ਕਰਨੀ ਸੀ। ਅਲਾਹਾਬਾਦ ਕਿਲੇ ਤੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਉਹਨਾਂ ਦੇ ਪ੍ਰਾਣ ਪਿਆਰੇ ਸੂਬਿਆਂ ਤੋਂ ਵਿਛੋੜ ਕੇ ੯-੧੦ ਮਾਰਚ ਦੀ ਅੱਧੀ ਰਾਤ ਨੂੰ ਚੁੱਪ ਚਾਪ ਕਿਲ੍ਹੇ ਵਿਚੋਂ ਕੱਢਿਆ ਅਤੇ ਇਥੋਂ ਕਲਕੱਤੇ ਅਤੇ ਕਲਕੱਤੇ ਤੋਂ ਸਮੁੰਦਰੀ ਜਹਾਜ਼ ਦੁਆਰਾ ੧੬ ਮਾਰਚ ਦੀ ਸਵੇਰ ਨੂੰ ਆਪ ਰੰਗੂਨ (ਬ੍ਰਿਟਿਸ਼ ਬਰਮਾ ਦੀ ਰਾਜਧਾਨੀ) ਵਿਖੇ ਪੁਚਾ ਦਿੱਤੇ ਗਏ ਸਨ। ਇਉਂ ਆਪ ਅਤੇ ਸੂਬਿਆਂ ਦਾ ਅਲਾਹਾਬਾਦ ਵਿਖੇ ਇਹ ਮੇਲ ਦੋ ਮਹੀਨਿਆਂ ਤੋਂ ਵੀ ਘੱਟ ਸਮੇਂ ਦਾ ਰਿਹਾ। ਇਸ ਦੌਰਾਨ ਕੁਝ ਰੌਚਿਕ ਪਰਸੰਗ ਵੀ ਸੰਗਮ ਸਥਿਤ ਇਸ ਜਿਹਲ, ਜੋ ਤੀਰਥ ਰਾਜ ਪਰਿਯਾਗ ਵਿਚ ਤ੍ਰਿਬੇਣੀ ਤੱਟ ਤੇ ਵਾਕਿਆ ਸੀ ਘਟਿਤ ਹੋਏ। ਗੰਗਾ-ਜਮੁਨਾ ਯਾਂ ਪ੍ਰਗਟ ਨਦੀਆਂ ਇੱਥੇ ਮਿਲਦੀਆਂ ਹਨ ਤੀਜੀ ਅਪ੍ਰਗਟ ਸੁਰਸਵਤੀ ਵੀ ਇਹਨਾਂ ਦੀ ਜਲਧਾਰਾ ਵਿਚ ਸਮਾ ਜਾਂਦੀ ਹੈ।

ਸੰਤ ਬਾਹੋਵਾਲ ਲਿਖਦੇ ਹਨ- "ਬਾਬੇ ਜਵਾਹਰ ਸਿੰਘ ਜੀ ਪੁੱਛਿਆ ਨਾਨੂੰ ਸਿੰਘ ਬਿਲਾ ਕੀ ਕਹਿੰਦਾ ਹੈ?" ਨਾਨੂੰ ਸਿੰਘ ਨੇ ਕਹਾ ਕਿ ਫਾਂਸੀ ਦਾ ਹੁਕਮ ਦੱਸ ਗਿਆ ਹੈ। ਸੁਣ ਕੇ ਬਾਬੇ ਜਵਾਹਰ ਸਿੰਘ ਜੀ ਬਚਨ ਕੀਤਾ "ਡਣਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ। ਜੀਵਨ ਲੋਰਹਿ ਭਰਮ ਮੋਹ ਨਾਨਕ ਤੇਉ ਗਵਾਰ।"...

"ਬਾਬੇ ਜਵਾਹਰ ਸਿੰਘ ਜੀ ਕਾ ਬਿੱਲੇ ਭੀ ਬੜਾ ਅਦਬ ਰੱਖਦੇ ਹੈਂ ਸੀਸ ਨਿਵਾਉਂਦੇ ਹੈਂ। ਦੀਨ ਦਇਆਲ ਜੀ ਬਚਨ ਕੀਤਾ ਸਾਰੇ ਸਿੰਘ ਪੱਚੀ ਪੱਚੀ ਪਾਠ ਜਪੁ ਸਾਹਿਬ ਕੇ ਰੋਜ਼ ਕਰਿਆ ਕਰੋ। ਰੌਛਿਆ ਹੋਵੇਗੀ। ਸਿੰਘ ਲੱਗੇ ਪਾਠ ਕਰਨ।"....

"ਇਕ ਦਿਨ ਸ੍ਰੀ ਸਤਿਗੁਰੂ ਜੀ ਕਿਲੇ ਵਿਚ ਬੈਠਿਆਂ ਬਚਨ

ਕੀਤਾ ਕਿ ਬਾਣੀ ਬੜੀ ਚੀਜ਼ ਹੈ। ਫੇਰ ਕਿਹਾ ਕਿ ਬਾਣੀ ਤਾਂ ਨਾੜ ਹੈ ਸਿੱਟਾ ਨਾਮ ਹੈ। ਫੇਰ ਥੋੜੇ ਚਿਰ ਪਿਛੋਂ ਬਚਨ ਕੀਤਾ ਕਿ ਨਾਮ ਵੀ ਤੋਹ (ਖਾਲੀ ਦਾਣਾ) ਹੀ ਹੈ। ਤਾਂ ਬਾਬਾ ਜਵਾਹਰ ਸਿੰਘ ਜੀ ਪਿਟਣ ਲੱਗ ਪਏ ਤੇ ਕਹਿਣ ਲੱਗੇ ਕਿ ਦੱਸੋ ਦਾਣਾ ਕੇਹੜੀ ਚੀਜ਼ ਹੈ? ਸ੍ਰੀ ਸਤਿਗੁਰੂ ਜੀ ਬਚਨ ਕੀਤਾ ਬਾਬਾ ਜੀ ਦਾਣਾ ਸਿਦਕ ਹੈ। ਜੇ ਬਾਣੀ ਪੜ੍ਹ ਕੇ ਨਾਮ ਜੱਪ ਕੇ ਸਤਿਗੁਰੂ ਤੇ ਸਿਦਕ ਨ ਹੋਇਆ ਤਾਂ ਕਿਸੇ ਕੰਮ ਨਹੀਂ।"[17]

ਜਦੋਂ ਹਾਕਮਾਂ ਨੇ ਪੁੱਛਿਆ ਕਿ ਸਤਿਗੁਰੂ ਜੀ ਤੁਹਾਡੇ ਘਰ ਦੀਆਂ ਕੁੰਜੀਆਂ ਕਿਹਨੂੰ ਦੇਈਏ ਤਾਂ ਸਤਿਗੁਰੂ ਜੀ ਨੇ ਬਾਬੇ ਜੱਸਾ ਸਿੰਘ ਅਤੇ ਭਾਈ ਬੁੱਧ ਸਿੰਘ (ਗੁਰੂ ਹਰੀ ਸਿੰਘ) ਦਾ ਨਾਮ ਲਿਆ। ਇਸ ਤੇ ਬਾਬਾ ਜਵਾਹਰ ਸਿੰਘ ਹੋਰਾਂ ਨੇ ਕਿਹਾ-"ਘਰ ਵੰਨੇ ਨਿਗਾ ਕੀਤੀ ਹੈ।"

ਸਤਿਗੁਰੂ ਜੀ ਦਾ ਜੁਆਬ ਸੀ-ਏਹ ਭਾਈ ਕੇ ਹੀ ਚੁੱਕਣੇ ਕਾ ਭਾਰ ਹੈ। ਏਹ ਕਾਰ ਏਸੇ ਕੇ ਚਲਾਵਣ ਕੀ ਹੈ ਹੋਰ ਕਿਸੇ ਸੇ ਚਲ ਨਹੀਂ ਸਕਦੀ ਤਾਂ ਏਹਨਾ ਨੂੰ ਬਖਸ਼ੀ ਹੈ।"

ਜਿਹੜਾ ਵੱਡਾ ਗੋਰਾ ਲਾਰਡ ਮਿਓ ਸਤਿਗੁਰੂ ਜੀ ਤੇ ਸੂਬਿਆਂ ਨੂੰ ਫਾਂਸੀ ਦੇਣ ਬਾਰੇ ਸੋਚ ਰਿਹਾ ਸੀ ਭਾਰਤ ਦਾ ਉਹ ਵਾਇਸਰਾਏ ੮ ਫਰਵਰੀ ੧੮੭੨ ਈ. ਨੂੰ ਅੰਡੇਮਾਨ ਦੇ ਦੌਰੇ ਤੇ ਗਿਆ ਇਕ ਪਠਾਣ-ਕੈਦੀ ਹੱਥੋਂ ਕਾਤਲਾਨਾ ਹਮਲੇ ਵਿਚ ਮਾਰਿਆ ਗਿਆ। ਸੋ ਜਿਹੜੇ ਸੂਬੇ ਮੌਤ ਦੀ ਸਜ਼ਾ ਸੁਣ ਕੇ ਹੋਰ ਤਰ੍ਹਾਂ ਮਹਿਸੂਸ ਕਰ ਰਹੇ ਸਨ ਗੁਰੂ ਨੇ ਉਹਨਾਂ ਦਾ ਸਿਦਕ ਭਰੋਸਾ ਫਿਰ ਕਾਇਮ ਕਰ ਦਿੱਤਾ ਕਿ ਸਾਨੂੰ ਮਾਰਨ ਵਾਲਾ ਹੀ ਮਰ ਗਿਆ ਹੈ।

ਮੇਜਰ ਐਚ. ਆਰ. ਵਾਲ ਪੁਲੀਸ ਕਪਤਾਨ ਫੀਰੋਜ਼ਪੁਰ ਨੇ ੨੦ ਮਾਰਚ ੧੮੭੨ ਨੂੰ ਇਸਪੈਕਟਰ ਜਨਰਲ ਪੁਲੀਸ, ਪੰਜਾਬ ਨੂੰ ਜੋ ਪਤਰ ਭੇਜਿਆ ਉਸ ਵਿਚ ਸੂਬੇ ਜਵਾਹਰ ਸਿੰਘ ਬਾਰੇ ਇਹ ਜਾਣਕਾਰੀ ਦਰਜ ਕੀਤੀ ਹੈ-"ਉਹ ਪਿਛੇ ੪੫ ਸਾਲਾਂ ਤੋਂ ਇਸ ਜ਼ਿਲ੍ਹੇ ਦੇ ਥਾਣਾ ਬਾਘਾ ਪੁਰਾਣਾ ਦੇ ਪਿੰਡ ਬਿਲਾਸਪੁਰ ਵਿਚ ਰਹਿੰਦਾ ਹੈ। ਉਹ ਅੰਮ੍ਰਿਤਸਰ ਜ਼ਿਲ੍ਹੇ ਦੇ ਤਰਨਤਾਰਨ ਇਲਾਕੇ ਦੇ ਪਿੰਡ ਸੋਹਲ ਵਿਚ ਜਨਮਿਆ। ਪਹਿਲਾਂ ਪਿੰਡ ਲੋਪੋ ਤੇ ਫਿਰ ਉਸੇ ਥਾਣੇ ਦੇ ਪਿੰਡ ਬਿਲਾਸਪੁਰ ਵਿਚ ਰਿਹਾ। ਉਹ ਗ੍ਰਿਹਸਤੀ ਨਹੀਂ ਅਤੇ ਸੰਪਤੀਵਾਨ ਵੀ ਨਹੀਂ। ਆਪਣੀ ਜੁਆਨੀ ਦੇ ਸਮੇਂ ਤੋਂ ਉਹ ਨਿਰਮਲੇ ਮੱਤ ਦਾ ਫਕੀਰ ਰਿਹਾ ਹੈ ਅਤੇ ਹੁਣ ਉਸ ਨੇ ਕੂਕਾ-ਮੱਤ ਦੇ ਬਹੁਤ ਚੇਲੇ ਬਣਾਏ ਹਨ। ਉਸਨੇ ਜ਼ਿਮੀਦਾਰਾਂ, ਚੁਮਾਰਾਂ, ਤਰਖਾਣਾਂ, ਮਜ਼੍ਹਬੀਆਂ, ਧੋਬੀਆਂ ਤੇ ਮੁਸਲਮਾਨਾਂ ਨੂੰ ਵੀ ਕੂਕੇ ਬਣਾਇਆ ਹੈ ਜਿਹਨਾਂ ਦੀ ਗਿਣਤੀ ੪੦੦ ਦੇ ਲਗਭਗ ਹੈ ਅਤੇ ਉਹ ਕੂਕਿਆਂ ਦੇ ਸਾਰਿਆਂ ਮੇਲਿਆਂ ਵਿਚ ਪੁਜਦਾ ਹੈ। ਉਹ ਧਰਮ ਬਾਰੇ ਕੋਈ ਲੁਕਾਅ ਨਹੀਂ ਰੱਖਦਾ ਅਤੇ ਬਹੁਤ ਸਕ੍ਰਿਅ ਪਰਚਾਰਕ ਹੈ। ਉਸ ਤੇ ਕੋਈ ਪੁਲੀਸ ਕੇਸ ਨਹੀਂ ਬਣਿਆ ਅਤੇ ਨਾਂ ਹੀ ਕਦੇ ਉਸ ਦੀ ਜ਼ਮਾਨਤ ਮੰਗੀ ਗਈ ਹੈ। ਉਹ ਭੈਣੀ (ਸਾਹਿਬ) ਅਤੇ (ਗੁਰੂ) ਰਾਮ ਸਿੰਘ ਪਾਸ ਅਕਸਰ ਜਾਂਦਾ ਆਉਂਦਾ ਰਹਿੰਦਾ ਹੈ। ਜਵਾਹਰ ਸਿੰਘ ਲੰਬੜਦਾਰ ਸਮਾਧ ਭਾਈ, ਰਤਨ ਸਿੰਘ ਲੰਬੜਦਾਰ ਨਿਹਾਲ ਸਿੰਘ ਵਾਲਾ, ਧਰਮ ਸਿੰਘ ਲੰਬੜ ਬਿਲਾਸਪੁਰ, ਨਰਾਇਣ ਸਿੰਘ ਲੰਬੜਦਾਰ ਮਾਛੀਕੇ, ਬਦਨ ਸਿੰਘ ਲੰਬੜਦਾਰ ਬਿਲਾਸਪੁਰ ਸੂਬਾ ਸਿੰਘ ਲੰਬੜਦਾਰ, ਬੜਾ ਘੱਲ ਅਤੇ ਭਗਵਾਨ ਸਿੰਘ ਬੱਧਨੀ ਉਪਰੋਕਤ ਵਾਕਿਆਤ ਦੀ ਗੁਆਹੀ ਦਿੰਦੇ ਹਨ।"[18]

ਕਮਿਸ਼ਨਰ ਮੈਕਨਬ ਨੇ ਅਲਾਹਾਬਾਦ ਵਿਖੇ ੨੫ ਅਪਰੈਲ ੧੮੭੨ ਈ. ਨੂੰ ਹੋਰ ਸੂਬਿਆਂ ਦੇ ਨਾਲ ਹੀ ਅਲਾਹਾਬਾਦ ਵਿਖੇ ਸੂਬਾ ਜਵਾਹਰ ਸਿੰਘ ਹੋਰਾਂ ਦੇ ਬਿਆਨ ਕਲਮਬੰਦ ਕੀਤੇ। ਜਿਸ ਵਿਚ ਸੂਬਾ ਜੀ ਦੱਸਦੇ ਹਨ "ਮੈਂ ਪੰਜਾਂ ਸਾਲਾਂ ਦਾ ਸਾਂ ਜਦੋਂ ਪਿਤਾ ਜੀ ਚੱਲ ਵੱਸੇ। ਖੇਤੀ ਕਰਦਾ ਰਿਹਾ। ਸੰਬਤ ੧੯੦੫ ਬਿਕ੍ਰਮੀ ਵਿਚ ਨਿਰਮਲਾ ਸਾਧ ਬਣ ਗਿਆ। ਸਾਰੇ ਦੇਸ਼ ਵਿਚ ਭਰਮਣ ਕੀਤਾ। ਚਾਰ ਸਾਲ ਬਨਾਰਸ ਰਿਹਾ। ਸੰਬਤ ੧੯੧੭ ਬਿਕ੍ਰਮੀ (੧੮੬੦ ਈ.) ਵਿਚ ਕੂਕਾ ਬਣਿਆ। ਮੈਨੂੰ ਮਲੂਮ ਹੋਇਆ ਕਿ ਉਹ ਭਲੇ ਲੋਕ ਹਨ। ਬਿਲਾਸਪੁਰ-ਮੋਗਾ ਦੇ ਇਕ ਖੂਹ ਦੇ ਡੇਰੇ ਦਾ ਸਾਧ ਵੀ ਬਣਿਆ। ਸੱਤ ਵਰ੍ਹੇ ਪਹਿਲਾਂ (੧੮੬੫ ਈ.) ਸੂਬਾ ਬਣਾਇਆ ਗਿਆ।... ਨਰਾਇਣ ਸਿੰਘ ਦੱਖਣ ਨੂੰ ਚਲਾ ਗਿਆ ਹੈ। ਮੈਂ ਹਮੇਸ਼ਾਂ (ਗੁਰੂ) ਰਾਮ ਸਿੰਘ ਨਾਲ ਸਾਰਿਆਂ ਮੇਲਿਆਂ ਤੇ ਜਾਂਦਾ ਹਾਂ। ਮੈਂ ਦੀਵਾਲੀ (ਅੰਮ੍ਰਿਤਸਰ) ਮਾਘੀ (ਮੁਕਤਸਰ) ਅਤੇ ਅਨੰਦਪੁਰ (ਹੋਲੇ ਸਮੇਂ) ਹਾਜ਼ਰ ਸਾਂ।

ਨੋਟ- ਜਵਾਹਰ ਸਿੰਘ ਅਸਲੀ ਫਕੀਰ ਜਾਪਦਾ ਹੈ ਅਤੇ ਮੈਨੂੰ ਖਤਰਨਾਕ ਮਲੂਮ ਨਹੀਂ ਹੁੰਦਾ, ਪ੍ਰੰਤੂ ਜੋ ਕੁਝ ਉਹਨੂੰ ਪਤਾ ਹੈ ਸਾਰਾ ਕੁਝ ਉਹ ਦੱਸਦਾ ਨਹੀਂ। ਉਪਰਲੀਆਂ ਗੱਲਾਂ ਵੀ ਬੜੀ ਮੁਸ਼ਕਿਲ ਉਸ ਤੋਂ ਕਢਵਾਈਆਂ ਹਨ। ਅਤੇ ਮੈਕਨਬ ਦੀ ਸਿਫਾਰਸ਼ ਹੈ ਕਿ ਜਵਾਹਰ ਸਿੰਘ ਨੂੰ ਲਗਾਤਾਰ ਨਿਰਵਾਸਨ ਦੀ ਹਾਲਤ ਵਿਚ ਰੱਖਿਆ ਜਾਏ।

੧੪ ਦਿਸੰਬਰ ੧੮੭੨ ਨੂੰ ਸੂਬਾ ਜਵਾਹਰ ਸਿੰਘ, ਬ੍ਰਹਮਾ ਸਿੰਘ ਅਤੇ ਲੱਖਾ ਸਿੰਘ ਅਲਾਹਾਬਾਦ ਤੋਂ ਕਲਕੱਤਾ ਪੁੱਜੇ। ਇੱਥੋਂ ੨੨ ਦਿਸੰਬਰ ਨੂੰ ਉਹਨਾਂ ਨੂੰ ਬਰਮਾ ਦੇ ਸ਼ਹਿਰ ਮੌਲਮੀਨ ਵੱਲ ਤੋਰ ਦਿੱਤਾ ਗਿਆ ਸਮੁੰਦਰੀ ਜਹਾਜ਼ ਦੁਆਰਾ ਜਿੱਥੇ ਉਹ ੩੦ ਦਿਸੰਬਰ ਨੂੰ ਪੁੱਜ ਗਏ। ਇਜ ਇਸ ਓਪਰੀ ਧਰਤੀ ਤੇ ਆਪਨੇ ਬੰਦੀ ਜੀਵਨ ਦਾ ਸਮਾਂ ੧੧ ਸਾਲ ੧ ਮਹੀਨਾ ਅਤੇ ੧ ਦਿਨ ਕੱਟਿਆ। ਸ੍ਰੀ ਸਤਿਗੁਰੂ ਜੀ ਅਤੇ ਉਹਨਾਂ ਦਾ ਸੇਵਕ ਭਾਈ ਨਾਨੂੰ ਸਿੰਘ ੧੮ ਸਿਤੰਬਰ ੧੮੮੦ ਈ. ਤਕ ਰੰਗੂਨ ਵਿਖੇ ਹੀ ਰਹੇ ਅਤੇ ਫਿਰ ਉਹਨਾਂ ਦਾ ਪੰਜਾਬ ਵਿਚਲੀ ਨਾਮਧਾਰੀ

ਸੰਗਤ ਨਾਲੋਂ ਸਬੰਧ ਤੋੜਨ ਲਈ ਉਹਨਾਂ ਨੂੰ ਮਰਗੋਈ ਟਾਪੂ ਵਿਚ ਪੁਚਾ ਦਿੱਤਾ ਗਿਆ। ਭਾਈ ਮੀਹਾਂ ਸਿੰਘ ਸਿਰਹਾਲੀ ਵਾਲਾ ਰੂਸੀ ਹਾਕਮਾਂ ਦੇ ਗੁਪਤ ਪੱਤਰ ਲੈ ਕੇ ਜਦੋਂ ਸਤਿਗੁਰੂ ਜੀ ਦੀ ਭਾਲ ਵਿਚ ਰੰਗੂਨ ਆਇਆ ਤਾਂ ਇੱਥਿ ਸਤਿਗੁਰੂ ਜੀ ਨੂੰ ਨਾ ਵੇਖ ਕੇ ਉਹ ਮੌਲਮੀਨ ਤਿੰਨਾਂ ਬਾਬਿਆਂ ਪਾਸ ਪੁੱਜਾ ਅਤੇ ਇਥੋਂ ਹੀ ਉਸਨੂੰ ਸਤਿਗੁਰੂ ਜੀ ਦੇ ਮਰਗੋਈ ਟਾਪੂ ਵਿਖੇ ਹੋਣ ਦੀ ਸੂਚਨਾ ਸੂਬਾ ਸਾਹਿਬਾਨ ਤੋਂ ਪ੍ਰਾਪਤ ਹੋਈ। ਜੋ ਸਿੰਘ ਸਤਿਗੁਰੂ ਜੀ ਦੇ ਦਰਸ਼ਨ ਕਰਨ ਰੰਗੂਨ ਆਉਂਦੇ ਸਨ ਉਹਨਾਂ ਵਿਚੋਂ ਕਈ ਸਿੰਘ ਮੌਲਮੀਨ ਤਿੰਨਾਂ ਬਾਬਿਆਂ ਦੇ ਦਰਸ਼ਨ ਵੀ ਕਰਦੇ ਅਤੇ ਸ੍ਰੀ ਸਤਿਗੁਰੂ ਜੀ ਅਤੇ ਇਹਨਾਂ ਸੂਬਿਆਂ ਵਿਚਾਲੇ ਵੀ ਥੋਹੜੇ ਬਹੁਤ ਪੱਤਰ ਵਿਆਹ ਦੇ ਸੰਕਤ ਵੀ ਮਿਲਦੇ ਹਨ। ਇਹਨਾਂ ਬਾਬਿਆਂ ਦੇ ਪੱਤਰ ਵੀ ਪੰਜਾਬ ਤੋਂ ਗਏ ਸਿੰਘ ਲੈਕੇ ਆਉਂਦੇ। ਜੋ ਭੇਟਾ ਇਹ ਸਿੰਘ ਬਾਬੇ ਜਵਾਹਰ ਸਿੰਘ ਹੋਰਾਂ ਨੂੰ ਦਿੰਦੇ ਸਨ, ਉਹ ਵੀ ਬਹੁਤੀ ਵੇਰ ਬਾਬਾ ਜੀ ਸਤਿਗੁਰੂ ਜੀ ਪਾਸ ਭੇਜ ਦਿੰਦੇ ਸਨ ਅਤੇ ਸਤਿਗੁਰੂ ਜੀ ਅੱਗੋਂ ਆਏ ਸਿੰਘਾਂ ਹੱਥ ਸ੍ਰੀ ਭੈਣੀ ਸਾਹਿਬ ਦੇ ਲੰਗਰ ਲਈ ਗੁਰੂ ਹਰੀ ਸਿੰਘ ਜੀ ਪਾਸ ਭੇਜ ਦਿੰਦੇ ਸਨ। ਜੰਮੂ-ਕਸ਼ਮੀਰ ਵਿਚ ਕੂਕਾ ਰੈਜੀਮੈਂਟ ਦਾ ਰਹਿ ਚੁੱਕਾ ਮੁਖੀ ਹੀਰਾ ਸਿੰਘ ਲੰਮੂ ਸਢੌਰੇ ਵਾਲਾ ਵੀ ਸਾਥੀਆਂ ਸਣੇ ਸੂਬਿਆਂ ਦੇ ੧੮੮੦ ਈ. ਵਿਚ ਦਰਸ਼ਨ ਕਰ ਕੇ ਆਇਆ ਸੀ। ਭਾਈ ਵਿਸਾਖਾ ਸਿੰਘ ਅੰਮ੍ਰਿਤਸਰ ਅਤੇ ਲਾਲ ਸਿੰਘ ਲਤਾਲੇ ਦਾ ਜ਼ਿਕਰ ਵੀ ਮਿਲਦਾ ਹੈ ਇਸੇ ਪ੍ਰਸੰਗ ਵਿਚ। ਭਾਈ ਲਾਲ ਸਿੰਘ ਲਤਾਲਾ ਸ੍ਰੀ ਭੈਣੀ ਸਾਹਿਬ ਵਿਖੇ ਸੂਬਾ ਜਵਾਹਰ ਸਿੰਘ ਜੀ ਦੇ ਨਿਜੀ ਸੇਵਕ ਵੀ ਰਹੇ ਸਨ। ਕਾਹਨ ਸਿੰਘ ਬੁਰਜ, ਬਘੇਲ ਸਿੰਘ ਨਾਰਲੀ, ਸ਼ਾਮ ਸਿੰਘ ਸਿਰਹਾਲੀ ਅਤੇ ਨੱਥਾ ਸਿੰਘ ਗਾਦੜੀ ਵਾਲੇ ਜਦੋਂ ਚਾਰੇ ਰੰਗੂਨ ਗਏ ਤਾਂ ਮੌਲਮੀਨ ਤੋਂ ਸਤਿਗੁਰੂ ਜੀ ਪਾਸ ਇਸ ਆਸ਼ੇ ਦਾ ਪੱਤਰ ਆਇਆ ਸੀ ਕਿ ਲੱਖਾ ਸਿੰਘ ਸੂਬੇ ਨੇ ਸੂਬੇ ਬ੍ਰਹਮਾ ਸਿੰਘ ਨੂੰ ਮਾਰਿਆ। ਸਤਿਗੁਰੂ ਜੀ ਨੂੰ ਇਹ ਪੱਤਰ ਸੂਬਾ ਜਵਾਹਰ ਸਿੰਘ ਨੇ ਭੇਜਿਆ ਸੀ। ਸਤਿਗੁਰੂ ਜੀ ਉਸਦੇ ਜੁਆਬ ਵਿਚ ਲਿਖਿਆ ਕਿ ਸਮਾਂ ਮਾਰ ਕੁਟਾਈ ਦਾ ਨਹੀਂ ਮੇਲ ਜੋਲ ਨਾਲ ਰਹੋ। ਉਹ ਪੱਤਰ ਉਪਰੋਕਤ ਚਹੁੰਆਂ ਸਿੰਘਾਂ ਦੇ ਹਵਾਲੇ ਕੀਤਾ ਜਿਹਨਾਂ ਵਿਚੋਂ ਦੋ ਸਿੰਘ ਲੈ ਕੇ ਬਾਬਿਆਂ ਪਾਸ ਮੌਲਮੀਨ ਪਹੁੰਚਦੇ ਹਨ।[19]

"ਏਥੇ ਮੌਲਮੀਨ ਚਰਚ ਵਿਚ ਨੌਕਰੀ ਕਰਨ ਵਾਲਾ ਸ਼ਾਮ ਸਿੰਘ ਅਤੇ ਪੁਲਿਸ ਵਿਚ ਨੌਕਰੀ ਕਰਨ ਵਾਲਾ ਹਰਿਨਾਮ ਸਿੰਘ ਵੀ ਮੌਲਮੀਨ ਵਿਖੇ ਸੂਬਿਆਂ ਪਾਸ ਆਉਣ ਜਾਣ ਵਾਲੇ ਨਾਮਧਾਰੀ ਸਿੰਘ ਦੀ ਮਦਦ ਕਰਿਆ ਕਰਦੇ ਸਨ।"[20]

ਜਿਵੇਂ ਜਿਵੇਂ ਸਤਿਗੁਰੂ ਜੀ ਨੂੰ ਮਿਲਣ ਵਾਲੇ ਸਿੰਘਾਂ ਤੇ ਸਖਤੀਆਂ ਹੁੰਦੀਆਂ ਹਨ, ਮੋਰਮਈ ਜਾਂ ਮੌਲਮੀਨ ਵਿਖੇ ਸੂਬਿਆਂ ਨਾਲ ਵੀ ਇਹੋ ਸਲੂਕ ਕੀਤਾ ਜਾਂਦਾ ਹੈ। ਇਸ ਲਈ ਸ੍ਰੀ ਸਤਿਗੁਰੂ ਜੀ ਇਕ ਹੁਕਮਨਾਮੇ ਵਿਚ ਆਉਣ ਵਾਲੇ ਸਿੰਘਾਂ ਨੂੰ ਤਾਕੀਦ ਕਰਦੇ ਹਨ-

"ਮੋਰਮਈ ਕਿਨੇ ਨਾ ਜਾਣਾ, ਓਥੇ ਵੀ ਅਜੁ ਕਲ ਮਿਲਣ ਨਹੀਂ ਦਿੰਦੇ।"

- (ਹੁਕਮਨਾਮਾ ੬੩)

ਮੀਹਾਂ ਸਿੰਘ ਸਿਰਹਾਲੀ ਦੇ ਨਾਂ ਇਕ ਹੁਕਮਨਾਮੇ ਵਿਚ ਵੀ ਸਤਿਗੁਰ ਉਸ ਨੂੰ ਮੋਰਮਈ ਨਾ ਜਾਣ ਬਾਰੇ ਕਹਿੰਦੇ ਹਨ ਕਿ ਉਥੇ ਸਭ ਸੁਖ ਅਨੰਦ ਹੈ, ਸਿੰਘ ਹੋ ਕੇ ਆਏ ਹਨ। ਸਮੁੰਦ ਸਿੰਘ ਘੋਟਿਆਂ ਵਾਲੇ ਸੂਬੇ ਨੂੰ ਲਿਖਦੇ ਹਨ ਕਿ ਮੋਰਮਈ ਤੋਂ ਕੋਈ ਚਿਠੀ ਨਾ ਲਿਆਉਣੀ ਸਾਨੂੰ ਇਥੇ ਹਾਸਲ ਕਰਨੀ ਮੁਸ਼ਕਿਲ ਹੋ ਜਾਂਦੀ ਹੈ। ਇਉਂ ਸਤਿਗੁਰੂ ਜੀ ਅਤੇ ਤਿੰਨਾਂ ਸੂਬਿਆਂ ਵਿਚਾਲੇ ਸੰਵਾਦ ਬਣੇ ਰਹਿਣ ਦੇ ਕਾਫੀ ਪਰਮਾਣ ਮਿਲਦੇ ਹਨ। ਸੂਬਾ ਸਾਹਿਬ ਸਿੰਘ ਜੂਨ ੧੮੭੯ ਈ ਹਜ਼ਾਰੀ ਬਾਗ ਅਤੇ, ਪਹਾੜਾ ਸਿੰਘ ੧੮੮੨ ਈ. ਵਿਚ ਅਸੀਰਗੜ੍ਹ ਕਿਲੇ ਵਿਚ ਗੁਜ਼ਰੇ। ਜਲਾਵਤਨ ਸੂਬਿਆਂ ਵਿਚੋਂ ਤੀਜੇ ਨੰਬਰ ਤੇ ਸੂਬਾ ਜਵਾਹਰ ਸਿੰਘ ਚਲਾਣਾ ਕਰ ਗਏ ੧੮੮੩ ਈ. ਵਿਚ। ਫਿਰ ਅਗਲੇ ਵਰ੍ਹੇ ਰੂੜ ਸਿੰਘ ਵੀ ਅਸੀਰਗੜ੍ਹ ਕਿਲੇ ਵਿਚ ਫਤੇਹ ਸਜਾ ਗਏ। ਸਭ ਤੋਂ ਬਾਦ ੧੯੦੩ ਈ. ਵਿਚ ਮਾਂਡਲੇ ਵਿਖੇ ਸੂਬਾ ਲਖਾ ਸਿੰਘ ਪਰਲੋਕ ਸਿਧਾਰ ਗਏ। ਪੰਜ ਸੂਬੇ ਅੰਗਰੇਜ਼ ਸਰਕਾਰ ਨੇ ਤੇਰਾਂ ਜਾਂ ਚੌਦਾਂ ਸਾਲ ਦੀ ਕੈਦ ਕੱਟਣ ਬਾਦ ਕੁਝ ਸ਼ਰਤਾਂ ਅਧੀਨ ਦੇਸ਼ ਭੇਜ ਦਿੱਤੇ ਸਨ-ਕਾਹਨ ਸਿੰਘ, ਬ੍ਰਹਮਾ ਸਿੰਘ, ਮਲੂਕ ਸਿੰਘ, ਮਾਨ ਸਿੰਘ ਅਤੇ ਹੁਕਮਾ ਸਿੰਘ.

੧੦ ਫਰਵਰੀ ੧੯੧੫ ਈ. ਨੂੰ ਮਾਂਡਲੇ ਦੀ ਜਿਹਲ ਵਿਚ ਫਸਟ ਮਾਂਡਲੇ ਕੌਂਸਪੀਰੇਸੀ ਕੇਸ ਵਿਚ ਪੱਟੀ (ਅੰਮ੍ਰਿਤਸਰ) ਦੇ ਪੰਡਿਤ ਸੋਹਣ ਲਾਲ ਪਾਠਕ ਨੂੰ ਛੇ ਹੋਰ ਗ਼ਦਰੀ ਦੇਸ਼ ਭਗਤ ਸਮੇਤ ਅੰਗਰੇਜ਼ਾਂ ਨੇ ਫਾਂਸੀ ਲਾਕੇ ਸ਼ਹੀਦ ਕੀਤਾ ਸੀ। ਸਤਿਗੁਰੂ ਰਾਮ ਸਿੰਘ ਅਤੇ ਆਪ ਦੇ ਸੂਬਿਆਂ ਦੀ ਆਜ਼ਾਦੀ ਸੰਗਰਾਮ ਦੀ ਜੁਆਲਾ ਲਟ ਲਟ ਕਰਕੇ ਬਲ ਉਠੀ ਅਤੇ ਸਾਮਰਾਜ ਦੇ ਬਸਤੀਵਾਦੀ ਦੀ ਢਾਂਚੇ ਨੂੰ ਸਾੜਕੇ ਸੁਆਹ ਕਰ ਦਿੱਤਾ ਹੈ। ਮੌਲਮੀਨ ਵਿਚ ਤਿੰਨਾਂ ਸੂਰਬੀਰ ਕੂਕਿਆਂ ਦੀ ਯਾਦ ਤੋਂ ਇਲਾਵਾ ਜ਼ਿਲ੍ਹਾ ਫੀਰੋਜ਼ਪੁਰ ਅੰਮ੍ਰਿਤਸਰ ਦੇ ਸਬੰਧਿਤ ਪਿੰਡਾਂ ਵਿਚ ਪ੍ਰਧਾਨ ਸੂਬੇ ਜਵਾਹਰ ਸਿੰਘ ਦੀ ਯਾਦਗਾਰ ਵੀ, ਕੇਂਦਰ ਜਾਂ ਪੰਜਾਬ ਸਰਕਾਰ ਦੇ ਏਜੰਡੇ ਤੇ ਕਦੋਂ ਆਵੇਗੀ?

**ਫੁੱਟ ਨੋਟ :-**

1. ਗੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-ਨਾਹਰ ਸਿੰਘ ਕਿਰਪਾਲ ਸਿੰਘ-ਦਿੱਲੀ-੧੯੮੯ ਈ. ਸਫਾ ੧੬੦-੬੧
2. ਸਤਿਗੁਰੂ ਬਿਲਾਸ ਭਾਗ ਪਹਿਲਾ ਭਾਈ ਸੰਤੋਖ ਸਿੰਘ

ਬਾਹੋਵਾਲ-ਸੰਪਾਦਕ ਜਸਵਿੰਦਰ ਸਿੰਘ-ਸ੍ਰੀ ਭੈਣੀ ਸਾਹਿਬ-੨੦੦੨ ਈ.-ਸਫਾ ੧੭੯
3. ਉਪਰੋਕਤ-ਸਫਾ ੧੮੩-੮੪
4. ਉਪਰੋਕਤ- ਸਫਾ ੨੩੫-੩੬
5. ਉਪਰੋਕਤ- ਸਫਾ ੨੪੭-੪੮
6. ਉਪਰੋਕਤ- ਸਫਾ ੨੭੪
7. ਉਪਰੋਕਤ- ਸਫਾ ੨੮੨
8. ਉਪਰੋਕਤ- ਸਫਾ ੨੮੭
9. ਉਪਰੋਕਤ- ਸਫਾ ੩੨੫
10. ਉਪਰੋਕਤ- ਸਫਾ ੩੫੩
11. ਉਪਰੋਕਤ- ਸਫਾ ੩੬੭
12. ਉਪਰੋਕਤ- ਸਫਾ
13. ਲਾਲ ਏਹਿ ਰਤਨ- ਭਾਗ ਤੀਜਾ-ਦਿੱਲੀ ੨੦੦੨-ਸਫਾ ੧੧੨-੧੩
14. ਸਤਿਗੁਰੂ ਬਿਲਾਸ-ਭਾਗ ਪਹਿਲਾ-ਸਫਾ ੪੧੧-੧੨
15. ਉਪਰੋਕਤ- ੪੧੫-੧੬
16. ਉਪਰੋਕਤ- ੪੬੦
17. ਸਤਿਗੁਰੂ ਬਿਲਾਸ ਭਾਗ ਦੂਜਾ-ਸ੍ਰੀ ਭੈਣੀ ਸਾਹਿਬ-੨੦੦੫ ਈ. ਸਫਾ ੧੨੨
18. ਗੈਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ- ਸਫਾ ੪੭੯-੮੦
19. ਸਤਿਗੁਰੂ ਬਿਲਾਸ ਭਾਗ ਦੂਜਾ- ਸਫਾ ੧੧੧
20. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ- ੧੯੯੮-ਸ੍ਰੀ ਭੈਣੀ ਸਾਹਿਬ- (ਸੰਪਾਦਕ ਜਸਵਿੰਦਰ ਸਿੰਘ)-ਭੂਮਿਕਾ-ਸਫਾ ੮੮

ਕਰੀਵਾਲਾ (ਸਿਰਸਾ)
੧੨੫੦੭੫

# ਕੌਮੀ ਸ਼ਹੀਦ

*—ਜਸਵੰਤ ਸਿੰਘ ਰਾਹੀ*

(ਸੂਬਾ ਸਾਹਿਬ ਸਿੰਘ ਦੇ ਸ਼ਹੀਦੀ ਦਿਨ ਦੇ ਨਾਂ)
ਕੌਮੀ ਲਹਿਰ ਦੇ ਅਮਰ ਸ਼ਹੀਦੋ
ਸਾਡੀ ਹੈ ਪ੍ਰਣਾਮ।
ਲੱਖਾਂ ਦਿਲਾਂ ਦੇ ਅੰਦਰ ਬਣਿਆਂ
ਪਾਕ-ਪਵਿਤਰ ਧਾਮ।
ਜਿਸ ਧਰਤੀ ਤੇ ਖੂਨ ਤੁਹਾਡਾ
ਪਾਣੀ ਵਾਂਗਰ ਡੁੱਲਿਆ।
ਉਸ ਧਰਤੀ ਤੇ ਸਾਮਰਾਜ ਦਾ
ਮੁਰਦਾ ਵੇਖਿਆ ਰੁੱਲਿਆ
ਚੰਦ ਸੂਰਜ ਯਾਦਾਂ ਵਿਚ ਚਮਕਣ
ਸਦਾ ਸੁਬ੍ਹਾ ਤੇ ਸ਼ਾਮ।
ਕੌਮੀ ਲਹਿਰ ਦੇ ...........
ਦੇਸ਼ ਨੂੰ ਉੱਚਿਆਂ ਖੜਨ ਦੀ ਖਾਤਰ
ਨਿਕਲ ਪਏ ਹਾਂ ਸਾਰੇ।
ਜੀਉਂਦੇ ਮੂਲੋਂ ਰਹਿਣ ਨਹੀਂ ਦੇਣੇ
ਲੁਟ ਦੇ ਰਾਕਸ਼ ਸਾਰੇ।
ਮੋਢੇ ਜੋੜ ਕੇ ਵਧੇ ਅਗਾਂਹ ਨੂੰ
ਲਏ ਤੁਹਾਡੇ ਨਾਮ।
ਕੌਮੀ ਲਹਿਰ ਦੇ ਅਮਰ ਸ਼ਹੀਦੋ
ਸਾਡੀ ਹੈ ਪ੍ਰਨਾਮ।
ਲੱਖਾਂ ਦਿਲਾਂ ਦੇ ਅੰਦਰ ਬਣਿਆਂ
ਪਾਕ ਪਵਿਤਰ ਧਾਮ।
ਰੋਕ ਨਹੀਂ ਸਕਦਾ ਕੋਈ ਲਹਿਰ ਨੂੰ
ਉੱਠਦੇ ਜਦੋਂ ਅਵਾਮ।
ਕੌਮੀ ਲਹਿਰ ਦੇ .......
ਵਿਚ ਤੁਹਾਡੇ ਬੁੱਢੜੇ, ਗਭਰੂ
ਬੱਚੇ ਤੇ ਮੁਟਿਆਰਾਂ।
ਸ਼ਾਹ-ਰਾਹ ਬਣ ਗਏ ਉਹਥੇ, ਜਿਥੇ
ਪਾਈਆਂ ਤੁਸਾਂ ਲਕਾਰਾਂ।
ਜੇਹਲਾਂ ਵਿਚੋਂ ਸੂਰਮਿਆਂ ਦੀਆਂ
ਲਾਸ਼ਾਂ ਨਿਕਲੀਆਂ ਆਮ।
ਕੌਮੀ ਲਹਿਰ ਦੇ ........
ਲਹੂ ਤੁਹਾਡੇ ਨੇ ਧਰਤੀ ਤੇ
ਕੱਢ ਧਰੀ ਫੁਲਕਾਰੀ।
ਆਸ ਲੋਕਾਂ ਦੀ ਜੀਉਂਦੀ ਰਹਿੰਦੀ
ਸੂਰਜ ਵਾਂਗੂੰ ਸਾਰੀ।
ਨਾਚ-ਆਜ਼ਾਦੀ ਹੱਸ ਕੇ ਨੱਚਿਆ
ਮੌਤ ਦਾ ਫੜ ਕੇ, ਜਾਮ।
ਕੌਮੀ ਲਹਿਰ ਦੇ ..........
ਸੀਸ ਤਲੀ ਤੇ ਰੱਖ ਕੇ ਜਿੱਥੇ
ਤੁਸੀਂ ਹੋਣੀ ਨਾਲ ਖੇਡੇ।
ਉਹਥੇ ਉਹਥੇ ਲੱਗਦੇ ਨੇ ਅੱਜ
ਗੂੜੇ ਸੋਹਣੇ ਮੇਲੇ।

# ਚੋਣਵੇਂ ਪੰਜਾਬੀ ਸ਼ਿਅਰ

*ਚਮਨ ਲਾਲ ਭਟਨਾਗਰ*

* ਕਿਸੇ ਕੰਮ ਦਾ ਨਹੀਂ ਹੁੰਦਾ ਹੁਨਰ ਅੱਧਾ, ਨਾ ਇਲਮ ਅੱਧਾ,
ਨਾ ਚੰਗੀ ਦੋਸਤੀ ਅੱਧੀ ਨਾ ਚੰਗੀ ਦੁਸ਼ਮਣੀ ਅੱਧੀ।
ਮਿਲੀ ਰੋਟੀ ਨਾ ਢਿਡ ਭਰਕੇ ਕਦੀ ਵੀ ਜ਼ਿੰਦਗੀ ਅੰਦਰ,
ਮੇਰੇ ਹਿੱਸੇ ਸਦਾ ਆਈ, ਕਦੀ ਚੱਪਾ, ਕਦੀ ਅੱਧੀ।

* ਸਿਤਮਗਰ ਦਾ ਸਿਤਮ ਚੁੱਪ ਕਰਕੇ ਚਾਇਆ ਤਾਂ ਜ਼ਮਾਨੇ ਨੂੰ ਬੁਰਾ ਲੱਗਾ।
ਜ਼ੁਬਾਂ ਖੋਲ੍ਹੀ, ਸਿਤਮ ਉਸਦਾ ਜਿਤਾਇਆ ਤਾਂ ਜ਼ਮਾਨੇ ਨੂੰ ਬੁਰਾ ਲੱਗਾ।
ਸਮਝ ਆਉਂਦੀ ਨਹੀਂ ਕੁਝ ਵੀ ਜ਼ਮਾਨਾ ਕੀ ਅਸਾਂ ਤੋਂ ਭਾਲਦੈ ਯਾਰੋ,
ਜੇ ਦਿਲ ਨੂੰ ਰੋਸ਼ਨੀ ਖਾਤਰ ਜਲਾਇਆ ਤਾਂ ਜ਼ਮਾਨੇ ਨੂੰ ਬੁਰਾ ਲੱਗਾ।
ਰਹੇ ਰਾਜ਼ੀ ਅਸੀਂ ਉਸਦੀ ਰਜ਼ਾ ਵਿਚ ਜੇ, ਤਾਂ ਨੱਕ ਮੂੰਹ ਚਾੜ੍ਹਿਆ ਲੋਕਾਂ,
ਅਸਾਂ ਦਿਲ ਚੀਰ ਕੇ ਆਪਣਾ ਦਿਖਾਇਆ ਤਾਂ ਜ਼ਮਾਨੇ ਨੂੰ ਬੁਰਾ ਲੱਗਾ।

*(ਸਵ.) ਜਰਨੈਲ ਸਿੰਘ ਢਿੱਲੋਂ*

* ਮੇਰੀ ਮੌਤ ਮਗਰੋਂ ਸਮੇਂ ਦਾ ਹਰ ਰੁੱਖ ਰੋਵੇਗਾ,
ਰੁੱਖਾਂ ਦੇ ਨਾਲ ਇਸਤਰਾਂ ਕੁਝ ਨਿਹੁੰ ਲਗਾ ਚੱਲਿਆਂ।

* ਬੜੀ ਹੁਸੀਨ ਹੁੰਦੀ ਹੈ ਅਮਨ ਦੀ ਜ਼ਿੰਦਗੀ ਯਾਰੋ,
ਮੈਂ ਮਿੱਠਾ ਗੀਤ ਘੁੱਗੀਆਂ ਦਾ ਐਟਮ ਨੂੰ ਸੁਣਾ ਚੱਲਿਆਂ।

*ਬਖਸ਼ੀਸ਼ ਸਿੰਘ 'ਨੀਲਮ'*

* ਸਾਵਿਆਂ ਬਾਗਾਂ 'ਚ ਸੁੱਕਾ ਰੁੱਖ ਉਦੋਂ ਰੋ ਪਿਆ,
ਲਾਗਲੀ ਟਾਹਣੀ ਤੇ ਪਾਇਆ ਪੰਛੀਆਂ ਜਦ ਆਲ੍ਹਣਾ।

* ਰੁੱਖ ਨੇ ਬਾਜ਼ਾਰ ਵਿਚ 'ਨੀਲਮ' ਦਾ ਭਾਅ,
ਕੌਡੀਆਂ ਤੋਂ ਵੀ ਘਟਾ ਕੇ ਵੇਚਿਆ।

* ਕਿਸੇ ਦੀ ਆਤਮਾ ਦੀ ਰੋਸ਼ਨੀ ਨੂੰ ਕੌਣ ਵਿੰਹਦਾ ਏ,
ਜਾਂ ਸਸਤੇ ਇਸ਼ਕ ਦਾ ਚਰਚਾ ਜਾਂ ਚਿੱਟੇ ਚੰਮਦੀਆਂ ਗੱਲਾਂ।

*ਸ਼ੇਖਰ*

* ਕੀ ਕਿਸੇ ਨੂੰ ਭੇਤ ਸੀ ਇਹ ਕਹਿਰ ਢਾਏ ਜਾਣਗੇ।
ਰੱਬ ਦੇ ਦਰਬਾਰ ਤੱਕ ਸੱਥਰ ਵਿਛਾਏ ਜਾਣਗੇ।

* ਇਕ ਸ਼ਾਮ ਦਾ ਸੁਨੇਹਾ ਸੁਬ੍ਹਾ ਸੁਣਾ ਰਹੀ ਸੀ।
ਜਦ ਕੋਲ ਮੇਰੇ ਆ ਕੇ ਤੂੰ ਮੁਸਕਰਾ ਰਹੀ ਸੀ।

*ਸੁਰਜੀਤ ਰਾਮਪੁਰੀ*

* ਜੇ ਮਿਟਾਵਣ ਤੇ ਆ ਜਾਵਣ ਧੂਲ ਵੀ ਬਚਦੀ ਨਹੀਂ,
ਰੱਬ, ਨੇਤਾ ਜਾਂ ਫਰਿਸ਼ਤਾ ਵੀ ਬਣਾ ਦਿੰਦੇ ਨੇ ਲੋਕ।

* ਕਦੀ ਮਿਲ, ਕਦੀ ਤੂੰ ਮਿਲਣ ਦਾ ਲਾਰਾ ਜਿਹਾ ਹੀ ਲਾ,
ਤੂੰ ਹੋਲੇ ਹੋਲੇ ਭੁੱਲ ਜਾ ਇਕਦਮ ਭੁਲਾ ਨਹੀਂ।

* ਤੜਪਾਂ ਕਦੀ, ਸਿਸਕਾਂ ਕਦੀ, ਰੋਵਾਂ, ਕਦੀ ਗਾਵਾਂ,
ਅਹਿਸਾਸ ਦਾ ਪੁਤਲਾ ਹਾਂ ਕੋਈ ਦੇਵਤਾ ਨਹੀਂ।

* ਪੂਰਨ ਵਰਗੇ ਪੁੱਤਰਾਂ ਦੀ ਸੁੱਖ ਮੰਗਦੀਆਂ,
ਇੱਛਰਾਂ ਵਰਗੀਆਂ ਮਾਂਵਾਂ ਮੇਰੇ ਪਿੰਡ ਦੀਆਂ।

*ਸੁਰਿੰਦਰ ਪੰਜਲ*

* ਜੇ ਤੇਰਾ ਦਿਲ ਪੱਥਰ ਦਾ ਹੈ ਅੱਖ ਦਾ ਭਰਨਾ ਡੁੱਲਣਾ ਕੀ।
ਸੁਪਨਹੀਣ ਅੱਖਾਂ ਦਾ ਯਾਰੋ ਬੰਦ ਹੋਣਾ ਜਾਂ ਖੁਲ੍ਹਣਾ ਕੀ!

* ਨਾ ਤੂੰ ਸਾਡਾ ਦੁਸ਼ਮਣ ਬਣਿਆ, ਨਾ ਤੂੰ ਸਾਡਾ ਯਾਰ ਰਿਹਾ,
ਤੇਰੀ ਤੱਕੜੀ ਦੇ ਵਿਚ ਸਾਡਾ ਤੁੱਲਣਾ ਜਾਂ ਨਾ ਤੁਲਣਾ ਕੀ!

*ਹਰਭਜਨ ਸਿੰਘ ਕੋਮਲ*

* ਤਾਜ ਹੱਟੀਓ-ਹੱਟੀ ਵਿੱਕਦੇ, ਇਹਦਾ ਇਹ ਮਤਲਬ ਤਾਂ ਨਹੀਂ,
ਪੈਸੇ ਵਾਲਾ ਸਾਰੇ 'ਕੋਮਲ' ਆਪਣੇ ਸਿਰ ਤੇ ਪਹਿਨ ਲਏ।

*ਨਿਰਮਲ ਸਿੰਘ*

* ਇਕ ਹੱਥ ਫੁੱਲ ਨੇ ਦੂਜੇ ਹੱਥ ਛੁਰੀ ਹੈ।
ਫਿਤਰਤ ਆਦਮੀ ਦੀ ਕਿੰਨੀ ਬੁਰੀ ਹੈ।

* ਇਸ ਹੱਦ ਤੱਕ ਵੀ ਨਿੱਘਰੇਗੀ ਸਿਆਸਤ ਇਕ ਦਿਨ,
ਲਾਸ਼ਾਂ ਦੇ ਬਰਾਬਰ ਲੀਡਰ ਵੋਟਾਂ ਗਿਣਨਗੇ।

* ਵਿਦਿਆ ਵਿਚਾਰੀ ਕਿਵੇਂ ਬਣੇ ਪਰਉਪਕਾਰੀ ਇਹ,
ਬੱਚੇ ਦਾ ਬਸਤਾ ਹੀ ਜਦ ਉਸਤੋਂ ਭਾਰਾ ਹੋਇਆ।

*ਕੁਲਵੰਤ ਔਜਲਾ*

* ਏਸ ਬਿਰਖ ਨੂੰ ਧੁੱਪਾਂ, ਲੋਆਂ ਏਦਾਂ ਝੰਬਿਆ, ਲੂਹਿਆ,
ਕਦੇ ਕਦੇ ਇਹ ਹੱਸੀ ਜਾਵੇ ਕਦੇ ਕਦੇ ਇਹ ਪੈਂਦਾ ਰੋ।

* ਨਾ ਬੀਤੇ ਦਾ ਚੇਤਾ ਇਸਨੂੰ ਨਾ ਹੁਣ ਦੀ ਕਣਸੋਅ,
ਹੌਲੀ ਹੌਲੀ ਹੋ ਗਿਆ ਆਖਰ ਏਹ ਏਨਾ ਨਿਰਮੋਹ।

*ਸਵ. ਹਰਭਜਨ ਹਲਵਾਰਵੀ*

* ਇਸ ਪਾਰ ਬੇ ਰੁਖੀ ਹੈ ਉਸ ਪਾਰ ਹੈ ਖ਼ਾਮੋਸ਼ੀ,
ਲੰਬੀ ਹੈ ਪੀੜ ਗਾਥਾ ਕਿਸ ਪਾਸ ਜਾ ਸੁਣਾਵਾਂ।

* ਪੰਛੀ ਕਿਉਂ ਗੁੰਮ ਸੁੰਮ ਨੇ ਪੱਤੇ ਕਿਉਂ ਚੀਕ ਰਹੇ।
ਆ ਰਲ ਕੇ ਦੁਆ ਕਰੀਏ ਇਹ ਮੌਸਮ ਠੀਕ ਰਹੇ।
ਏਨਾਂ ਵੀ ਕੀ ਚੁੱਪ ਰਹਿਣਾ ਤੂੰ ਕਹਿ ਜੋ ਕੁਝ ਕਹਿਣਾ,
ਅਣਬੋਲੇ ਸ਼ਬਦਾਂ ਦੀ ਕੁਝ ਤਾਂ ਤਸਦੀਕ ਰਹੇ।
ਗੁਲਮੋਹਰ ਦੇ ਫੁੱਲ ਕਿਸੇ ਤੋਂ ਮੰਗਣੇ ਚੰਗੇ ਨੇ ਪਰ,
ਹੋਰ ਵੀ ਚੰਗਾ ਹੈ ਖ਼ੁਦ ਹੀ ਗੁਲਮੋਹਰ ਹੋਣਾ।
ਚਿੱਤ ਚੇਤੇ ਹੀ ਨਹੀਂ ਸੀ ਆਉਣ ਵੇਲੇ ਏਸ ਥਾਂ,
ਬੇ-ਰਹਿਮ ਇਸ ਹੱਦ ਤਕ ਆਪਣਾ ਸ਼ਹਿਰ ਹੋਣਾ।

*—ਪੇਸ਼ਕਾਰ ਚਰਨ ਸੀਚੇਵਾਲਵੀ*
*੪੨੮, ਗੁਰੂਨਾਨਕਪੁਰਾ (ਵੈਸਟ)*
*ਡਾਕ- ਚੌਗਿੱਟੀ, ਜਲੰਧਰ-੧੪੪੦੦੯*
*ਫੋਨ- ੦੧੮੧-੨੨੩੧੬੫੪*

# ਚਾਰ ਗ਼ਜ਼ਲਾਂ



—ਮਹਿਮਾ ਸਿੰਘ ਤੂਰ

(੧)

ਜੇ ਹੈ ਕਹਿਣਾ ਕੁਝ, ਸੱਚ ਕਿਹਾ ਕਰ।
ਵਰਨਾ ਯਾਰਾ ਤੂੰ ਚੁੱਪ ਰਿਹਾ ਕਰ।

ਝੂਠੇ ਨੇਤਾਵਾਂ ਦੇ ਆਖੇ 'ਤੇ,
ਐਵੇਂ ਛਾਂ ਨੂੰ ਨਾ ਧੁੱਪ ਕਿਹਾ ਕਰ।

ਲੋਅ-ਵੇਲਾ ਤਾਂ ਹੁੰਦਾ ਚਾਨਣ ਹੀ,
ਉਸ ਨੂੰ ਨਾ ਨੇਰ੍ਹਾ-ਘੁੱਪ ਕਿਹਾ ਕਰ।

ਖਾ ਕੇ ਤੇਰਾ ਤੈਨੂੰ ਭੰਡਦੇ ਜੋ,
ਐਸੇ ਯਾਰਾਂ ਤੋਂ ਛੁੱਪ ਰਿਹਾ ਕਰ।

ਤੇਰੇ ਮੂੰਹ ਵਿਚ ਉਹ ਪਾਉਣ ਗੱਲਾਂ,
'ਤੂਰ' ਉਨ੍ਹਾਂ ਬਾਰੇ ਚੁੱਪ ਰਿਹਾ ਕਰ॥

(੨)

ਸਿੱਖ ਲੈ ਜੁਗਤਾਂ ਜੀਣਾਂ ਦੀਆਂ।
ਇਸ਼ਕ ਦਾ ਸ਼ਰਬਤ ਪੀਣ ਦੀਆਂ।

ਜ਼ਖ਼ਮੀ ਕਰ ਕੇ ਗੱਲਾਂ ਕੀ,
ਹੁਣ ਜ਼ਖ਼ਮਾਂ ਨੂੰ ਸੀਣ ਦੀਆਂ।

ਗੱਲਾਂ ਕਰਿਆ ਕਰ ਕਦੇ ਤੂੰ,
ਕੁਝ ਤਾਂ ਹੋਵਣ-ਥੀਣ ਦੀਆਂ।

ਫਸਲਾਂ ਲਹਿਕਣ ਰੁੱਤ ਬਦਲੀ,
ਨਾ ਕਰ ਗੱਲਾਂ ਗੈਣ ਦੀਆਂ।

ਜੁਗਤਾਂ ਸਿਖ ਲੈ ਯਾਰ ਮੇਰੇ,
ਤੂਰ ਦੇ ਬਾਝੋਂ ਜੀਣ ਦੀਆਂ॥

(੩)

ਓਹੀ ਪੰਛੀ ਗੈਰਾਂ ਦੇ ਘਰ ਆਉਣ ਲੱਗੇ ਨੇ।
ਤਲੀਆਂ ਉੱਤੇ ਫਿਰ ਉਹ ਚੋਗ ਚੁਗਾਉਣ ਲੱਗੇ ਨੇ।

ਖੌਰੇ ਕਿਸ ਆਕਾ ਦੀ ਕੈਸੀ ਰਹਿਮਤ ਹੋਈ ਹੈ,
ਗਲੀਆਂ ਦੇ ਵਿਚ ਰੋਂਦੇ ਬੰਦੇ ਗਾਉਣ ਲੱਗੇ ਨੇ।

ਬਲਦੀ ਅੱਗ ਬੁਝਾਉਣ ਤੂੰ ਘੱਲੇ ਸੀ ਜੋ ਬੰਦੇ,
ਬਲਦੀ ਉੱਤੇ ਤੇਲ ਉਹ ਬੰਦੇ ਪਾਉਣ ਲੱਗੇ ਨੇ।

ਹਰ ਘਰ ਦੇ ਵਿਚ ਡੇਰਾ ਲਾਇਆ ਹੈ ਸਿਆਸਤ ਨੇ,
ਇਕ ਦੂਜੇ ਤੋਂ ਨਜ਼ਰਾਂ ਲੋਕ ਚੁਰਾਉਣ ਲੱਗੇ ਨੇ।

ਉਹ ਜੋ 'ਤੂਰ' ਦੇ ਅੱਗੇ ਅੱਖ ਚੁੱਕਦੇ ਵੀ ਸੰਗਦੇ ਸਨ,
ਉਸ ਦੇ ਅੱਗੇ ਜਿੱਤ ਦੇ ਢੋਲ ਵਜਾਉਣ ਲੱਗੇ ਨੇ॥

(੪)

ਚੌਗਿਰਦੇ ਵਿਚ ਆਪਣੀ ਮਹਿਕ ਛੱਡ ਕੇ ਜਾਊਂਗਾ।
ਯਾਦ ਕਰੋਗੇ ਐਸੀ ਸਹਿਕ ਛੱਡ ਕੇ ਜਾਊਂਗਾ।

ਮੈਂ ਸਾਰੀ ਉਮਰ ਗੁਜ਼ਾਰੀ ਹੈ ਪਿੰਡ ਦੀ ਮਿੱਟੀ ਵਿਚ,
ਯਾਦਾਂ ਵਿਚ ਫਸਲਾਂ ਦੀ ਲਹਿਰ ਛੱਡ ਕੇ ਜਾਊਂਗਾ।

ਦੂਰ ਕਿਸੇ ਮੰਜ਼ਿਲ ਵੱਲ ਜਦ ਵੀ ਜਾਊਂਗਾ ਯਾਰੋ,
ਪੰਛੀ ਵਾਂਗੂੰ ਆਪਣੀ ਚਹਿਕ ਛੱਡ ਕੇ ਜਾਊਂਗਾ।

ਜੀਵਨ ਭਾਵੇਂ ਸਾਰਾ ਲੰਘਿਆ ਉਦਾਸੀਆਂ ਵਿਚ,
ਫਿਰ ਵੀ ਫੁੱਲਾਂ ਵਰਗੀ ਟਹਿਕ ਛੱਡ ਕੇ ਜਾਊਂਗਾ।

ਠੰਢੇ ਚਾਨਣ ਦਾ ਸੋਮਾ ਨਾ ਹੁੰਦਾ 'ਤੂਰ' ਸਦਾ,
ਭਖਦੇ ਅੰਗਾਰਾਂ ਦੀ ਦਹਿਕ ਛੱਡ ਕੇ ਜਾਊਂਗਾ।

ਤੂਰ ਨਿਵਾਸ
ਹਲਵਾਰਾ (ਲੁਧਿਆਣਾ)।੧੪੧੧੦੭
ਫੋਨ :੦੧੬੨੪-੨੧੩੪੯੦

# ਯਾਦ

—ਡਾ. ਜੈਇੰਦਰ ਪਾਲ ਸਿੰਘ

ਮੇਰੇ ਵੀਰ ਸੁਬ੍ਰੋਤੋ
ਹਥਾਂ ਵਿਚ ਖੜਤਾਲਾਂ ਲੈ ਕੇ
ਜਦੋਂ ਤੂੰ ਨੱਚਦਾ ਹੈਂ
ਕਲਕੱਤੇ ਦੀਆਂ ਗਲੀਆਂ ਵਿਚ
ਕੀਹ ਤੈਨੂੰ ਯਾਦ ਰਹਿੰਦਾ ਹੈ
ਕਿ ਬਹੁਤ ਸਾਰੇ ਬੱਚਿਆਂ ਦੇ ਪਿਤਾ
ਸ਼ਹੀਦ ਹੋਏ
ਸਿਰਫ਼ ਇਸ ਲਈ
ਕਿ ਤੂੰ ਨੱਚ ਸਕੇਂ
ਬੇਫ਼ਿਕਰ

ਮੇਰੇ ਦੋਸਤ ਅਬਦੁੱਲਾ
ਜਦੋਂ ਤੂੰ ਗਾਉਂਦਾ ਹੈਂ
ਕਸ਼ਮੀਰ ਦੀ ਵਾਦੀ ਚੋਂ ਨਿਕਲਦੇ
ਪਿਆਰ ਦੇ ਤਰਾਨੇ
ਕੀਹ ਤੈਨੂੰ ਯਾਦ ਆਉਂਦੇ ਨੇ
ਉਹ ਮਾਵਾਂ ਤੇ ਬੱਚੇ
ਜਿਹੜੇ ਜਾ ਪਏ
ਜਲਿਆਂਵਾਲਾ ਬਾਗ ਦੇ ਡੂੰਘੇ ਖੂਹ ਵਿਚ
ਸਿਰਫ਼ ਇਸ ਲਈ
ਕਿ ਤੂੰ ਲੈ ਸਕੇਂ ਸਾਹ
ਖੁਸ਼ਨੁਮਾ ਅਜ਼ਾਦ ਹਵਾ ਵਿਚ
ਤੇ ਗਾ ਸਕੇਂ
ਪਿਆਰ ਦੇ ਨਗਮੇ

ਮੇਰੇ ਸਾਥੀ ਸੁਬ੍ਰਮਨਿਅਮ
ਜਦੋਂ ਤੂੰ ਨਿਵਾਂਦਾ ਹੈਂ ਸਿਰ
ਤਿਰੁਪਤੀ ਦੇ ਮੰਦਿਰ ਵਿਚ
ਕੀਹ ਤੈਨੂੰ ਯਾਦ ਆਉਂਦੀ ਹੈ
ਉਨ੍ਹਾਂ ਨੌਜੁਆਨਾਂ ਦੀ
ਜਿਨ੍ਹਾਂ ਨੇ ਹਸਦਿਆਂ ਪਾ ਲਏ ਆਪਣੇ ਗਲੇ ਵਿਚ
ਫਾਂਸੀ ਦੇ ਰੱਸੇ
ਸਿਰਫ਼ ਇਸ ਲਈ
ਕਿ ਤੂੰ ਆਪਣੀ ਪੂਜਾ ਅਰਚਨਾ ਕਰ ਸਕੇਂ
ਬੇਖ਼ੌਫ਼

ਤੇ ਮੇਰੇ ਭਰਾ ਸੁਧਾਕਰ
ਮੁੰਬਈ ਦੇ ਸਮੁੰਦਰ ਕਿਨਾਰੇ
ਜਦੋਂ ਤੂੰ ਮਹਸੂਸ ਕਰਦਾ ਹੈਂ ਆਪਣੇ ਚਿਹਰੇ ਤੇ
ਹਵਾ ਦੀ ਖੁਸ਼ਨੁਮਾਂ ਛੋਹ
ਤੇ ਕੀਹ ਤੂੰ ਲਭਦਾ ਹੈਂ
ਆਪਣੇ ਅਤੀਤ ਵਿਚੋਂ
ਉਨ੍ਹਾਂ ਦੇ ਨਿਸ਼ਾਨ
ਜਿਹੜੇ ਬੰਦ ਰਹੇ ਪੂਰੀ ਉਮਰ
ਕਾਲ ਕੋਠੜੀਆਂ ਵਿਚ
ਸਿਰਫ਼ ਇਸ ਲਈ
ਕਿ ਤੂੰ ਰਹਿ ਸਕੇਂ
ਉਨਮੁਕਤ

ਤੇ ਮੇਰੇ ਹਮਵਤਨ ਸਾਥੀਓ
ਮੈਂ ਵੀ ਤੁਹਾਡੇ ਵਾਂਗ ਹੀ
ਕਿਥੇ ਯਾਦ ਰਖਦਾ ਹਾਂ
ਹਰ ਘੜੀ ਹਰ ਪਲ
ਉਨ੍ਹਾਂ ਨੂੰ
ਜਿਹੜੇ ਮੁੱਦਤਾਂ ਪਹਿਲੋਂ
ਗਏ ਸਣ ਪਰਦੇਸ
ਮੇਰੀ ਸੁਤੰਤਰਤਾ ਲਈ
ਤੇ ਅਜ ਤਕ
ਪਰਤ ਕੇ ਨਹੀਂ ਆਏ

# ਗ਼ਜ਼ਲ

—ਸਾਹਿਬ ਸਿੰਘ 'ਸੁੱਖ'

ਲੋਕਤਾ ਦੇ ਵਾਸਤੇ ਜੋ ਜੂਝਦੇ,
ਲੋਕ ਉਹਨਾਂ ਨੂੰ ਹਮੇਸ਼ਾ ਪੂਜਦੇ।
ਜਿਸਮ ਸਾਡਾ ਜਦ ਚੜ੍ਹਾਇਆ ਚਰਖੜੀ,
ਹੋਰ ਵੀ ਬਲਵਾਨ ਹੋਏ ਵਲਵਲੇ।
ਮੋਢਿਆਂ 'ਤੇ ਧਰ ਸਲੀਬਾਂ ਤੁਰ ਪਏ,
ਜੋ ਸੀ ਉੱਚੀ ਬੋਲਣੋਂ ਵੀ ਝਿਜਕਦੇ।
ਭਰੇਗਾ ਜਦ ਵੀ ਪਿਆਲਾ ਜ਼ਹਿਰ ਦਾ
ਬੁੱਲ੍ਹ ਫਰਕਣਗੇ ਕਿਸੇ ਸੁਕਰਾਤ ਦੇ।
ਰੋਹ ਭਰੇ ਲੋਕਾਂ ਦੀ ਘੂਰੀ ਵੇਖਕੇ,
ਪਾਟ ਜਾਣੇ ਪੱਥਰਾਂ ਦੇ ਕਾਲਜੇ।

# ਗੀਤਾਂ ਦੀ ਗੰਢ / *ਦਲਬੀਰ ਸਿੰਘ 'ਤਰਸ'*

(੧)

ਗੀਤਾਂ ਦੀ ਗੰਢ ਪ੍ਰਭ ਜੀ ਮੇਰੇ, ਵਗਦੀ ਪੌਣ ਬਹਾਰਾਂ ਦੀ,
ਮਾਨਣ ਫੁੱਲੋਂ ਉੱਠ ਸੁਗੰਧਾਂ, ਗੱਤ ਜਾਣੀ ਜਿਨ ਪਿਆਰਾਂ ਦੀ।

ਪੌਣ ਪਾਣੀ ਸਭ ਆਪ ਉਪਾ ਕੇ, ਘਰ ਵਿਚ ਬੈਠਾ ਆਪ ਦਿਸੇ,
ਜਿਨ ਨੈਣਾਂ ਵਿਚ ਚਾਨਣ ਵਸਿਆ, ਹਰ ਵਸਤੂ ਤੇ ਛਾਪ ਦਿਸੇ।

ਸੱਚ ਦੀ ਡੰਡੀਏਂ ਪੈ ਗਏ ਜਿਹੜੇ, ਆਖਰ ਵਿਚ ਉਸੁ[1] ਪਾ ਲੈਂਦੇ,
ਪੈਰ ਪੈਰ ਤੇ ਪਰਗਟ ਦੀਸੇ, ਜੋ ਹਰਿ ਹਰਿ ਗੰਗਾ ਨਹਾ ਲੈਂਦੇ।

ਸੱਤ ਸਰੂਪ ਚੋਂ ਉੱਠ ਖਲੋਵੇ, ਸਾਰੇ ਇੰਦਰੇ ਵੱਸ 'ਚ ਕਰ ਕੇ,
ਇਸ ਤੋਂ ਡਾਢੀ ਕੌਣ ਕਮਾਈ, ਜੋ ਮਿਲਦਾ ਇਸ ਜੀਣੋਂ ਮਰ ਕੇ।

ਜੋ ਜੌਂਗਿ[2] ਵੱਸਿਆ ਹੋ ਹਰਿ ਧਾਰੀ, ਰੰਗ ਰਲੀਆਂ ਸਭ ਮਾਣ ਗਿਆ,
ਅੰਦਰ ਬਾਹਰ ਦੂਵ ਥਾਵੀਂ ਦੀਸੇ, ਜੋ ਸੰਗਤ-ਰਸ ਪਹਿਚਾਣ ਗਿਆ।

ਜੀਵਨ ਵਿਧੀਆਂ ਜਾਣ ਗਿਆ,
ਪ੍ਰਭੂ ਜੀ! ਰੰਗ ਰਲੀਆਂ ਸਭ ਮਾਣ ਗਿਆ।

1. ਉਸੁ-ਪ੍ਰਮਾਤਮਾ ਨੂੰ 2. ਜੌਂਗਿ-ਜੱਗ ਵਿਚ।

(੨)

ਗੀਤਾਂ ਦੀ ਗੰਢ ਪ੍ਰਭ ਜੀ ਮੇਰੇ, ਗਾਵਣ ਸਤਿਗੁਰੁ[1] ਲਾਇਆ ਮੈਨੂੰ,
ਸੜੀ ਮਿੱਟੀ ਦੀ ਕਾਇਆਂ ਨਗਰੀ, ਮਿਹਰਾਂ ਸਾਵਣ ਛਾਇਆ ਮੈਨੂੰ।

ਤੈਥੋਂ ਭਰ ਭਰ ਆਉਂਦੀਆਂ ਟਿੰਡਾਂ, ਇਨ੍ਹਾਂ ਸਾਹਾਂ ਦੀ ਡੋਰੀ,
ਸੰਗਤ ਤੇਰੀ ਪਾ ਕੇ ਹੋਈ, ਇਹ ਜਿੰਦ ਸੁਹਾਗਣ ਮੋਰੀ।

ਸਮੇਂ ਦੇ ਸਿਰ ਤੇ ਫੁੱਲ ਬਰਸਦੇ, ਤੈਨੂੰ ਪ੍ਰੀਤਮ ਪਾ ਕੇ,
ਪਿਆਰ ਰਹੀ ਇਨ੍ਹਾਂ ਗੀਤਾਂ ਨੂੰ, ਤੂੰ ਜੋ ਗਾਏ ਆ ਕੇ।

ਆਪੇ ਆਪਣਾ ਆਪ ਦਖਾਵੇਂ, ਹੇ ਮੇਰੇ ਕਿਰਪਾਰੀ,
ਇਨ ਗੀਤਾਂ ਦੇ ਬੋਲੀਂ ਬਹਿ ਕੇ, ਜਾ ਰਹੀ ਜਿੰਦ ਬਲਿਹਾਰੀ।

ਧੰਨ ਜੀਵ ਜੋ ਸੌਚਿ[2] ਡਬੋ ਕੇ, ਸਿਮਰਨ ਆਪੇ ਲਾਏ,
ਜੀਵਨ ਦੇ ਸੁੱਖ ਸਾਰੇ ਪਾਕੇ, ਅਨੰਦਿ[3] ਖੇਡ ਘਰ ਜਾਏ।

ਅਨਦਿਨ ਤੈਨੂੰ ਗਾਏ,
ਪ੍ਰਭੂ ਜੀ !ਅਨੰਦਿ ਖੇਡ ਘਰ ਜਾਏ।

1. ਸਤਿਗੁਰੁ-ਸਤਿਗੁਰੁ ਨੇ, 2. ਸੌਚਿ-ਪ੍ਰਭੂ ਨਾਮ ਵਿਚ
3. ਅਨੰਦਿ ਖੇਡ ਘਰ ਜਾਏ।

# .ਗ਼ਜ਼ਲ

*—ਅਜੈਬ ਸਿੰਘ*

ਤੇਰੀ ਵਸਦੀ ਰਸਦੀ ਦੁਨੀਆ ਦਾ ਮੈਂ ਰੰਗ ਦੇਖਿਆ,
ਜਿਹੜੇ ਲਿਸ਼ਕਦੇ ਸੀ ਬਹੁਤੇ ਅੰਦਰ ਜ਼ੰਗ ਦੇਖਿਆ।

ਟਾਕੀ ਅੰਬਰਾਂ ਨੂੰ ਲਾਉਂਦੇ, ਗੀਤ ਅਪਣੇ ਹੀ ਗਾਉਂਦੇ,
ਸਬਕ ਅਮਨ ਦਾ ਪੜ੍ਹਾਉਂਦੇ ਅੰਦਰ ਜੰਗ ਦੇਖਿਆ।

ਮਾਰਨ ਚੰਨ ਤੇ ਉਡਾਰੀ, ਕਰਨ ਪਾਣੀ ਤੇ ਸਵਾਰੀ,
ਕਰਾਮਾਤ ਦੇ ਖਿਡਾਰੀ, ਹੋ ਕੇ ਦੰਗ ਦੇਖਿਆ।

ਬਿਨਾਂ ਨਾਮ ਖਾਲੀ ਪੱਲੇ, ਸੱਚ ਜਾਣੋ ਪੂਰੇ ਦੱਲੇ,
ਹੱਥੀਂ ਮੁੰਦੀਆਂ ਤੇ ਛੱਲੇ, ਪੀਂਦੇ ਭੰਗ ਦੇਖਿਆ।

ਮਾਇਆ ਧਾਰੀਆਂ ਤੋਂ ਭੈੜੇ ਧੋਖੇਬਾਜ਼ ਤੇ ਅਵੈੜੇ,
ਰੱਬ ਕਿਸੇ ਦੇ ਨਾ ਮੈਂ ਤਾਂ ਅੰਗ ਸੰਗ ਦੇਖਿਆ।

ਕੁਝ ਸਾਨੂੰ ਭੀ ਸਿਖਾਓ, ਸਾਡੇ ਪੱਲੇ ਭੀ ਤਾਂ ਪਾਓ
ਮੈਂ ਤੇ ਕਈਆਂ ਕੋਲੋਂ ਮੰਗ ਮੰਗ ਦੇਖਿਆ।

ਕੀਤਾ ਕਈਆਂ ਤੇ ਵਿਸਾਹ, ਪੱਲੇ ਪਈ ਨਾ ਸਵਾਹ,
ਕਈ ਢੋਂਗੀਆਂ ਨੇ ਸਾਨੂੰ ਡੰਗ ਡੰਗ ਦੇਖਿਆ।

ਜਿਸ ਪਾਇਆ ਬਿਨਾਂ ਭੇਖ ਤੋਂ ਭੀ ਪਾਇਆ,
ਪਿੰਡਾ ਉਹਨਾਂ ਦਾ ਹੋਇਆ ਮੈਂ ਕਰੰਗ ਦੇਖਿਆ।

ਪੂਰਾ ਪੁਜਿਆ ਹੋਇਆ, ਮਨੋਂ ਰੱਜਿਆ ਹੋਇਆ,
ਐਸਾ ਕਦੇ ਕਦੇ ਕਿਤੇ ਹੈ ਮਲੰਗ ਦੇਖਿਆ।

*ਗੋ.ਸੀ. ਚੌਕ*
*ਕਪੂਰਥਲਾ।*

# ਲਟਕ ਆਜ਼ਾਦੀ

ਜਿਨ੍ਹਾਂ ਲਟਕ ਆਜ਼ਾਦੀ ਦੀ ਲੱਗ ਗਈ ਏ,
ਛਡਣੇ ਉਹਨਾਂ ਨੂੰ ਪੈਣ ਘਰ ਬਾਰ ਪਹਿਲਾਂ।
ਦੂਲੇ ਵਤਨ ਦੇ ਕਈ ਬੇ ਵਤਨ ਹੁੰਦੇ,
ਸੀਨੇ ਤੱਪਦੇ ਕਈ ਅੰਗਿਆਰ ਪਹਿਲਾਂ।
ਕਈ ਸੜਨ ਜੇਹਲੀਂ ਅੰਡੇਮਾਨ ਅੰਦਰ,
ਕਈ ਫਾਂਸੀਆਂ ਦੇ ਪਾਉਣ ਹਾਰ ਪਹਿਲਾਂ।

*— ਹੀਰਾ ਸਿੰਘ ਦਰਦ*

# "ਤੀਰ ਗੋਦਾਵਰੀ ਗੰਗਾ ਪਾਵਨ"

*—ਗੁਰਬਚਨ ਸਿੰਘ ਨਾਮਧਾਰੀ*

"ਦੱਖਣ ਦੀ ਗੰਗਾ" ਦਾ ਮਾਨ ਪ੍ਰਾਪਤ, ਗੋਦਾਵਰੀ ਨੂੰ ਗਰਵ ਹੈ ਕਿ ਤ੍ਰਿਲੋਕੀ ਸਵਾਮੀ, ਦਸਮ ਪਾਤਸ਼ਾਹ, ਇਸਦੀ ਖੂਬਸੂਰਤੀ ਤੇ ਮੁਗਧ ਹੋ ਗਏ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ :

"ਤੀਰ ਗੋਦਾਵਰੀ ਗੰਗਾ ਪਾਵਨ,
ਡੇਰਾ ਕੀਨ ਗੁਰਮਤਿ ਦਾਵਨ"- (ਸੂਰਜ ਪ੍ਰਕਾਸ਼)

ਮੁਕਤਸਰ ਦੀ ਜੰਗ ਤੋਂ ਬਾਦ, ਪਾਤਸ਼ਾਹ, 'ਦਮਦਮਾ' ਪੁੱਜੇ ਤਾਂ ਔਰੰਗਜ਼ੇਬ ਵਲੋਂ, ਮੁਲਾਕਾਤ ਦਾ ਸੱਦਾ ਮਿਲਿਆ, ਜਿਸਨੂੰ ਗੁਰੂ ਗੋਬਿੰਦ ਸਿੰਘ ਨੇ ਪਰਵਾਨ ਕਰ ਲਿਆ। ਭਾਈ ਮਨੀ ਸਿੰਘ ਦੀ ਸੁਰਖਿਆ ਹੇਠ, ਮਹਿਲਾਂ ਨੂੰ ਦਿੱਲੀ ਰਵਾਨਾ ਕਰ, ਆਪ ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਸੰਤੋਖ ਸਿੰਘ ਅਤੇ ਹੋਰ ਕਈ ਬਹਾਦਰ ਸਿੰਘਾਂ ਨਾਲ ਦੱਖਣ ਲਈ ਕੂਚ ਕੀਤਾ। ਸਿਰਸਾ, ਪਹੇਵਾ, ਨੌਹਰ, ਮਧੂ, ਸਿੰਘਾਨਾਂ, ਪੁਸ਼ਕਰ, ਨਰੈਣਾ ਅਤੇ ਕਲਾਇਤ ਆਦਿ ਨਗਰਾਂ ਤੋਂ ਹੁੰਦੇ ਹੋਏ ਅਰਾਵਲੀ ਪਰਵਤ ਲੰਘ ਜਦੋਂ ਬਘੌਰ (ਰਾਜਸਥਾਨ) ਪੁੱਜੇ ਤਾਂ ਖਬਰ ਮਿਲੀ, ਕਿ "ਦੱਖਣ ਦੇ ਇਕ ਪਿੰਡ ਖਿਲਤਾਬਾਦ (ਔਰੰਗਾਬਾਦ) ਵਿਖੇ ਔਰੰਗਜ਼ੇਬ ਦੀ ਮੌਤ ਹੋ ਗਈ ਹੈ ਅਤੇ ਮਰਦਿਆਂ ਤਕ ਉਸ ਵਿਚ ਗੁਰੂ ਮਿਲਾਪ ਦੀ ਤੜਪ ਸੀ।" "ਜ਼ਫਰਨਾਮਾ" ਨੇ ਨਿਰਦਈ ਬਾਦਸ਼ਾਹ ਦੇ ਕਰੂਰ ਅਤੀਤ ਨੂੰ ਉਸਦੇ ਸਾਮ੍ਹਣੇ ਖੜਾ ਕਰ ਦਿੱਤਾ ਅਤੇ ਇਨ੍ਹਾਂ ਲਫਜ਼ਾਂ ਨਾਲ ਜ਼ਖਮੀ ਹੋਈ ਜ਼ਮੀਰ ਦੇ ਤਾਅ ਨੂੰ ਝੱਲਦਾ ਹੋਇਆ, ਜ਼ਮਾਨੇ ਦਾ ਸਭ ਤੋਂ ਵੱਡਾ ਅਹੰਕਾਰੀ ਬਾਦਸ਼ਾਹ ਇਸ ਲੋਕ ਤੋਂ ਚਲਾਣਾ ਕਰ ਗਿਆ।

ਔਰੰਗਜ਼ੇਬ ਦੀ ਮੌਤ ਤੋਂ ਬਾਦ ਤਾਰਾ ਆਜ਼ਮ ਅਤੇ ਬਹਾਦਰਸ਼ਾਹ ਵਿਚ ਤਖਤ ਔਰ ਤਾਜ ਲਈ ਕਸ਼ਮਕਸ਼ ਸ਼ੁਰੂ ਹੋ ਗਈ। ਬਹਾਦਰਸ਼ਾਹ, ਦੀਵਾਨ ਨੰਦ ਲਾਲ ਦੇ ਨਾਲ ਦਸਮ ਪਾਤਸ਼ਾਹ ਦੇ ਦਰਸ਼ਣ ਕਰ ਆਇਆ ਸੀ। ਉਸਨੇ ਪਾਤਸ਼ਾਹ ਤੋਂ ਮਦਦ ਦੀ ਗੁਹਾਰ ਕੀਤੀ-

"ਕਰਿ ਜੋਰ ਐਸੇ ਕਹਯੋ, ਨਿਮਖ ਬਿਲਮ ਨਹੀਂ ਲਾਇ
ਇਹ ਸੁਲਤਾਨੀ ਜੰਗ ਮਹਿ, ਤੁਮ ਪ੍ਰਭੂ ਹੋਹਿ ਸਹਾਇ"
(ਸ੍ਰੀ ਗੁਰੂ ਸ਼ੋਭਾ)

ਭਾਈ ਧਰਮ ਸਿੰਘ ਦੀ ਕਮਾਨ ਵਿਚ, ਖਾਲਸਾ ਫੌਜ ਰਵਾਨਾ ਕਰ, ਪਾਤਸ਼ਾਹ ਆਪ ਵੀ ਪੁੱਜੇ। ਚੰਬਲ ਨਦੀ ਦੇ ਕੰਢੇ ਤੇ "ਜਾਜੂ" ਦੇ ਮੁਕਾਮ ਤੇ ਦੋਨਾਂ ਫੌਜਾਂ ਦਾ ਡੱਟਕੇ ਮੁਕਾਬਲਾ ਹੋਇਆ। ਪਹਿਲੇ ਦਿਨ ਦੁਹਾਂ ਪਾਸਿਓਂ ਕਾਫੀ ਨੁਕਸਾਨ ਹੋਇਆ। ਦਿੱਲੀ ਤੇ ਕਾਬਜ਼, ਤਾਰਾ ਆਜ਼ਮ ਦਾ ਹੌਸਲਾ ਬੁਲੰਦ ਸੀ। ਪਰ ਦੂਸਰੇ ਦਿਨ, ਜੰਗ ਦੀ ਪਹਿਲੀ ਰਣਭੇਰੀ ਵੱਜਣ ਦੇ ਨਾਲ ਜਦੋਂ, ਬੋਲੇ ਸੋ ਨਿਹਾਲ ਦੇ ਗਗਨ ਭੇਦੀ ਜੈਕਾਰਿਆਂ ਦੇ ਨਾਲ, ਹਨੇਰੀ ਵਾਂਗ ਖਾਲਸਈ ਫੌਜਾਂ ਦੇ ਘੁੜਸਵਾਰ ਮੈਦਾਨ-ਏ-ਜੰਗ ਵਿਚ ਪੁੱਜੇ ਤਾਂ ਦੁਸ਼ਮਨ ਦੀਆਂ ਫੌਜਾਂ ਘਬਰਾ ਗਈਆਂ। ਪਾਤਸ਼ਾਹ ਦੇ ਇਕੋ ਸੁਨਹਰੀ ਤੀਰ ਨਾਲ ਤਾਰਾ ਆਜ਼ਮ ਦੀ ਮੌਤ ਹੋ ਗਈ। ਬਹਾਦਰਸ਼ਾਹ ਦਿੱਲੀ ਦੇ ਤਖ਼ਤ ਤੇ ਬੈਠਾ। ਆਗਰੇ ਦੇ ਕਿਲ੍ਹੇ ਵਿਚ ਹੋਏ ਵਿਸ਼ੇਸ਼ ਸਮਾਰੋਹ ਵਿਚ ਬਹੁਤ ਸਾਰੇ ਤੋਹਫੇ ਅਤੇ ਖਿੱਲਅਤ ਦੇ ਕੇ ਸਨਮਾਣਤ ਕੀਤਾ। ਦੂਸਰੇ ਦਿਨ ਖਬਰ ਆਈ, ਕਿ ਦੱਖਣ ਵਿਚ, ਛੋਟੇ ਭਾਈ, ਕਾਮਬਖਸ਼ ਨੇ ਬਗਾਵਤ ਕਰ ਦਿੱਤੀ ਹੈ। ਸਤਿਗੁਰ ਜੀ ਨੂੰ ਵੀ ਨਾਲ ਚੱਲਣ ਦੀ ਬੇਨਤੀ ਕੀਤੀ। ਪਾਤਸ਼ਾਹ ਵੀ ਬੇਨਤੀ ਪਰਵਾਨ ਕਰ ਸ਼ਾਹੀ ਫੌਜ ਤੋਂ ਵੱਖਰਿਆਂ, ਆਪਣੀ ਮਸਤੀ ਵਿਚ, ਦੱਖਣ ਲਈ ਚਾਲੇ ਪਾਏ। ਆਗਰਾ, ਉਜੈਨ, ਬੁਰਹਾਨਪੁਰ, ਬਾਲਾਪੁਰ, ਅਕੋਲਾ, ਬਡਨੇਰਾ, ਅਮਰਾਵਤੀ, ਹਿੰਗੋਲੀ ਅਤੇ ਬਸਮਤ ਨਗਰ ਹੁੰਦੇ ਹੋਏ ਜਦੋਂ ਪਾਤਸ਼ਾਹ ਗੋਦਾਵਰੀ-ਤਟ ਤੇ ਪੁੱਜੇ ਤਾਂ ਪ੍ਰਕ੍ਰਿਤੀ ਦੀ ਅਦੁਤੀ ਸ਼ੋਭਾ ਤੇ ਮੁਗਧ ਹੋ ਗਏ। ਇਹ ਥਾਂ ਜਾਣਿਆਂ-ਪਛਾਣਿਆਂ ਲੱਗਾ। ਇਕ ਅਟੁੱਟ ਜਿਹੇ ਸੰਗੀਤ ਦੀ ਸੁਰ ਵਿਚ, ਕਲਕਲ ਨਾਦ ਕਰਦੀ ਵਗਦੀ ਇਹ ਗੋਦਾਵਰੀ, ਇਹ ਪਹਾੜੀਆਂ, ਟਿੱਬੇ, ਦਰਖ਼ਤ ਅਤੇ ਸਤਿਜੁਗ ਤੋਂ ਤ੍ਰੇਤਾ ਯੁਗ ਤਕ ਪੁਰਬਲੇ ਜਨਮ ਦੇ ਤਪ ਸਥਾਨ ਨੂੰ ਛੂਹ ਕੇ ਆਉਂਦੀ ਪਵਨ... ਸਭਿ ਕੁਝ ਆਪਣਾ-ਆਪਣਾ ਜਿਹਾ। ਸ਼ਾਮ ਕਾਫੀ ਦੇਰ ਤਕ ਇੱਕਲਿਆਂ, ਘੋੜੇ ਤੇ ਵਿੱਚਰਦੇ ਰਹੇ...ਕੁਦਰਤ ਨਾਲ ਪੁਰਾਣੀ ਮਿੱਤਰਤਾ ਸੁਰਜੀਤ ਕਰਦੇ ਰਹੇ। ਰਾਤ ਤੰਬੂ ਵਿਚ ਅਰਾਮ ਕੀਤਾ। ਸਵਾ ਪਹਿਰ ਰਾਤ ਰਹਿੰਦਿਆਂ ਗੋਦਾਵਰੀ ਵਿਚ ਇਸ਼ਨਾਨ ਕਰ ਤਪ ਸਥਾਨ (ਥੜੇ) ਤੇ ਜਾ ਬਿਰਾਜੇ। ਬੰਦਗੀ ਵਿਚ ਲੀਨ ਹੋ ਗਏ। ਸਤਿਜੁਗ ਤੋਂ ਪਾਤਸ਼ਾਹ ਦੀ ਉਡੀਕ ਕਰ ਰਹੇ, ਬ੍ਰਹਿਮਾ ਨੰਦ ਦੇ ਚੇਲੇ, ਨੌ ਨੰਦ ਥੜੇ ਨੂੰ ਘੇਰਾ ਪਾ ਹੱਥ ਜੋੜ ਖੜੇ ਸਨ। ਪਾਤਸ਼ਾਹ ਨੂੰ ਭਾਲਦੇ ਹੋਏ ਸਿੰਘ ਅਤੇ ਸਥਾਨਕ ਨਿਵਾਸੀ ਵੀ ਇਕੱਠੇ ਹੋ ਚੁੱਕੇ ਸਨ। ਪਾਤਸ਼ਾਹ ਜੀ ਨੇ ਘੋਸ਼ਣਾ ਕੀਤੀ, ਇਹ ਸਥਾਨ, ਸਤਿਜੁਗ ਦਾ ਮੇਰਾ ਤਪ ਸਥਾਨ ਹੈ। ਵਰਤਮਾਨ ਵਿਚ, ਜਿਸ ਮੁਸਲਮਾਨ ਦੀ ਉਹ ਜ਼ਮੀਨ ਸੀ, ਉਸਨੂੰ ਬਹਾਦਰਸ਼ਾਹ ਦੀ ਮੌਜੂਦਗੀ ਵਿਚ, ਮੋਹਰਾਂ ਵਿਛਾ ਕੇ ਪ੍ਰਾਪਤ ਕੀਤੀ। ਭਜਨ, ਕੀਰਤਨ ਅਤੇ ਦਸਮੇਸ਼ ਪਾਤਸ਼ਾਹ ਦੇ ਮੁਖਾਰਬਿੰਦ ਤੋਂ ਆਸਾ

ਜੀ ਵੀ ਵਾਰ ਦੀਆਂ ਇਲਾਹੀ ਧੁਨਾਂ ਦੇ ਝੁਟਪੁਟੇ ਜਿਹੇ ਧੁੰਧਲਕੇ 'ਚੋਂ ਤਖ਼ਤ ਸਚਖੰਡ, ਸ੍ਰੀ ਹਜ਼ੂਰ ਸਾਹਿਬ ਪ੍ਰਗਟ ਹੋਇਆ।

ਬਚਪਨ ਤੋਂ, ਸਤਿਗੁਰੂ ਬਿਲਾਸ ਪੜ੍ਹਦਿਆਂ, ਉਪਦੇਸ਼ ਸਤਿਗੁਰੂ ਪ੍ਰਤਾਪ ਸਿੰਘ ਸੁਣਦਿਆਂ...ਭਾਈ ਰਾਏ ਸਿੰਘ ਦੀ ਰੋਮਾਂਚਕਾਰੀ ਯਾਤਰਾ ਦਾ ਅਹਿਸਾਸ, ਗਹਿਰੀ ਜਗਿਆਸਾ ਬਣ, ਅੰਦਰ ਬੈਠਾ ਸੀ। ਮੇਰੇ ਜਰਮਨ ਮਿੱਤਰ, ਸ. ਗੁਰਚਰਣ ਸਿੰਘ ਦੀ ਪ੍ਰੇਰਣਾ ਅਤੇ ਪ੍ਰਬੰਧ ਹੇਠ ੧੭ ਦਸੰਬਰ ੨੦੦੭ ਨੂੰ ਜਦੋਂ ਸ੍ਰੀ ਹਜ਼ੂਰ ਸਾਹਿਬ ਪ੍ਰੁੱਜਿਆ ਤਾਂ, ਬਹੁਤ ਖ਼ੂਬਸੂਰਤ ਬਿਜਲੀ ਦੀ ਸਾਜ-ਸੱਜਾ ਅਤੇ ਲੜੀਆਂ ਨਾਲ ਸੁਸੱਜਤ ਮੀਨਾਰਾਂ-ਗੁੰਬਦਾਂ, ਕਿਸੇ ਅਲੌਕਿਕ ਆਭਾ ਦਾ ਅਹਿਸਾਸ ਕਰਾ ਰਹੀਆਂ ਸਨ। ਅੰਦਰ ਹਜ਼ੂਰੀ ਰਾਗੀ ਪੱਕੇ ਰਾਗਾਂ ਵਿਚ ਕੀਰਤਨ ਕਰ ਰਹੇ ਸੀ। ਐਨ. ਆਰ. ਆਈ. ਨਿਵਾਸ ਵਿਚ ਮੇਰੇ ਲਈ ਪਹਿਲਾਂ ਤੋਂ ਬੁਕ ਕਮਰੇ ਵਿਚ ਸਮਾਨ ਰੱਖ, ਇਸ਼ਨਾਨ ਕਰ, ਵਸਤਰ ਪਹਿਣ ਦਸਤਾਰ ਸਜਾ ਜਦੋਂ ਬਾਹਰ ਆਇਆ ਤਾਂ ਸ਼ਾਮ ਦੇ ੭ ਵਜ ਚੁੱਕੇ ਸਨ। ਸਪੀਕਰ ਤੋਂ ਰਹਿਰਾਸੀਏ ਦਾ ਮਧੁਰ ਕੰਠ 'ਚ ਪਾਠ ਸਪੀਕਰਾਂ ਤੇ ਚਹੁੰ ਪਾਸੇ ਗੂੰਜ ਰਿਹਾ ਸੀ। ਮੈਂ ਅੰਦਰ ਗਿਆ, ਸ਼ਰਧਾ ਸਹਿਤ ਸੀਸ ਝੁਕਾਇਆ, ਪਰਿਕ੍ਰਮਾ ਲਈ। ਸਾਰੀ ਪਰਕ੍ਰਮਾ ਵਿਚ ਅਤੇ ਬਾਹਰ ਲੱਗੇ ਪੰਡਾਲ ਵਿਚ ਬੈਠੇ ਹਜ਼ਾਰਾਂ ਸ਼ਰਧਾਲੂ, ਇਕ ਅਦਿੱਖ ਜਿਹੇ ਸੂੱਤਰ ਨਾਲ ਬੱਧੇ ਹੋਏ ਸਨ। ਕੋਈ ਸਿਮਰਨ ਕਰ ਰਿਹਾ ਸੀ, ਕੋਈ ਰਹਿਰਾਸ ਸ਼੍ਰਵਣ ਕਰ ਰਿਹਾ ਸੀ ਜਾਂ ਕੋਈ ਗੁਟਕੇ ਤੋਂ ਪਾਠ ਕਰ ਰਿਹਾ ਸੀ। ਮੈਂ ਪਉੜੀਆਂ ਉੱਤਰ ਆਉਂਦਾ ਹਾਂ। ਥੱਲੇ ਵੀ ਬਹੁਤ ਸਾਰੇ ਲੋਗ ਤੁਰ ਫਿਰ ਰਹੇ ਹਨ...ਕਈ ਸਮੂਹ ਬਣਾ ਕੇ ਵਾਰਤਾ ਵਿਚ ਮਸ਼ਗੂਲ ਹਨ ਕੋਈ ਹਾਲ ਚਾਲ ਪੁੱਛ-ਦੱਸ ਰਹੇ ਹਨ ਤੇ ਕੋਈ ਸਚਖੰਡ ਚਰਚਾ ਕਰ ਰਹੇ ਸਨ। ਮੈਂ ਨਿਸ਼ਾਨ ਸਾਹਿਬ ਦੇ ਸੱਜੇ ਹੱਥ ਤੇ ਬੈਠ ਦਰਬਾਰ ਸਾਹਿਬ ਦੀਆਂ ਰੌਸ਼ਨ ਮੀਨਾਰਾਂ ਨੂੰ ਨਿਹਾਰਣ ਲੱਗ ਪੈਂਦਾ ਹਾਂ। ਕਿਤਨਾ ਸੁੰਦਰ! ਕਿਤਨਾ ਮਨਮੋਹਕ ਹੈ ਇਹ ਸਥਾਨ! ਮੈਂ ਚਾਰ ਦਿਨਾਂ ਦੇ ਪ੍ਰਵਾਸ ਵਿਚ ਹਜ਼ੂਰ ਸਾਹਿਬ ਦੀ ਮਰਿਆਦਾ, ਰਹੁ ਰੀਤਾਂ, ਪੂਜਾ-ਅਰਚਨਾ ਦੀ ਵਿਧੀਆਂ, ਇਤਿਹਾਸ, ਸਭ ਨੂੰ ਆਤਮਸਾਤ ਕਰ ਲੈਣਾ ਚਾਹੁੰਦਾ ਹਾਂ। ਦਸਮ ਪਾਤਸ਼ਾਹ ਦੇ ਪ੍ਰਤੱਖ ਜੀਵਨ ਦਾ ਵਡਮੁੱਲਾ ਹਿੱਸਾ, ਉਨ੍ਹਾਂ ਦਾ ਮਨੋਵਿਗਿਆਨਕ ਸਾਰਿਆਂ ਨੂੰ ਹਿਰਦੇ 'ਚ ਅਹਿਸਾਸ ਕਰਨਾ ਚਾਹੁੰਦਾ ਹਾਂ। ਮੁਗਲਾਂ ਅਤੇ ਪਹਾੜੀਆਂ ਨਾਲ ਹੋਈਆਂ ਜੰਗਾਂ, ਆਨੰਦਪੁਰ ਅਤੇ ਚਮਕੌਰ ਵਿਚ ਦੱਸ ਲੱਖ ਦੁਸ਼ਮਣਾਂ ਦਾ ਘੇਰਾ, ਪਰਿਵਾਰ ਵਿਛੋੜਾ, ਪੁਤਰਾਂ ਦੀ ਸ਼ਹਾਦਤ ਸੱਭ ਕੁਝ, ਚਲਦੀ ਹੋਈ ਤਸਵੀਰ ਵਾਂਗ ਅੱਖਾਂ ਅਗੋਂ ਲੰਘਦਾ ਜਾ ਰਿਹੈ। ਚਮਕੌਰ ਦੀ ਗੜ੍ਹੀ 'ਚੋਂ ਬਾਹਰ ਜੰਗਲਾਂ ਵਿਚ, ਨੰਗੇ ਪੈਰ, ਪਾਟਿਆ ਹੋਇਆ ਜਾਮਾ! ਕਦੀ-ਬੇਰ ਤੇ ਕਦੀ ਅੱਕ ਦੀਆਂ ਕਰੂਮਲੀਆਂ ਖਾ ਕੇ ਮਿੱਤਰ ਪਿਆਰੇ ਦਾ ਸ਼ੁਕਰਾਨਾ ਕਰਨ ਵਾਲਾ...ਦਸ ਸਾਥੀਆਂ ਦੇ ਨਾਲ ਦਸ ਲੱਖ ਨੂੰ ਵੰਗਾਰਨ ਵਾਲਾ... ਉੱਚ ਦਾ ਪੀਰ ਬਣਕੇ ਪਾਲਕੀ ਵਿਚ ਬੈਠਾ ਹੋਇਆ...ਜਦੋਂ ਗਨੀ ਖਾਂ ਨੇ ਕੋਤਵਾਲ ਨੂੰ ਝੂਠ ਕਿਹਾ ਹੋਵੇਗਾ ਕਿ ਇਹ ਉੱਚ ਦੇ ਪੀਰ ਹਨ...ਇਨ੍ਹਾਂ ਦਾ ਦਾਇਮੀ ਰੋਜ਼ਾ ਹੈ...। ਇਸ ਝੂਠ ਨੂੰ ਕਿਵੇਂ ਸਹਾਰਿਆ ਹੋਵੇਗਾ।... ਕੈਸੀ ਮਜਬੂਰੀ ਸੀ! ਫੇਰ ਪੰਜਾਬ ਤੋਂ ਬਹੁਤ ਦੂਰ...ਆਪਣੇ ਸਿੱਖਾਂ ਸੇਵਕਾਂ ਤੋਂ ਵਾਂਝਿਆਂ...ਮੱਧ ਪ੍ਰਦੇਸ਼ ਦੇ ਭਿਆਨਕ ਜੰਗਲ ਰਾਜਸਥਾਨ ਦੇ ਤਪਦੇ ਰੇਗਿਸਤਾਨ ਨੂੰ ਲੰਘ ਇਸ ਅਨਜਾਣ ਧਰਤੀ ਤੇ, ਅਣਪਛਾਤੇ ਮਰਹੱਟਿਆਂ ਵਿਚ ਵੀ ਸਿੱਖੀ ਨੂੰ ਸੁਰਜੀਤ ਕਰ ਦੇਣ ਵਾਲਾ ਕੈਸਾ ਹੋਵੇਗਾ, ਗੁਰੂ ਗੋਬਿੰਦ ਸਿੰਘ! ਮੈਂ ਇਨ੍ਹਾਂ ਚਾਰ ਦਿਨਾਂ ਵਿਚ ਦਸਮੇਸ਼ ਪਿਤਾ ਦੇ ਅੰਦਰ ਉਠਦੇ ਹੋਏ ਸਾਰੇ ਭਾਵ...ਸਾਰੇ ਮਨੋਵਿਗਿਆਨਕ ਨੂੰ ਹੰਢਾ ਲੈਣਾ ਚਾਹੁੰਦਾ ਹਾਂ।

ਦੂਸਰੇ ਦਿਨ! ੧੮ ਦਸੰਬਰ ੨੦੦੭ ਨੂੰ ਸਪੈਸ਼ਲ ਬਸ ਤੇ ਇਤਿਹਾਸਕ ਸਥਾਨਾਂ, ਗੁਰਦੁਆਰਿਆਂ ਦੇ ਦਰਸ਼ਣਾਂ ਨੂੰ (ਸਵੇਰੇ ੯ ਵਜੇ) ਤੁਰ ਪੈਂਦੇ ਹਾਂ। ਗੁਰਦੁਆਰਾ ਬੰਦਾ ਘਾਟ ਸਾਹਿਬ! ਗੁਰਦੁਆਰੇ ਦੇ ਭਾਈ ਸਾਹਿਬ ਗਾਈਡ ਦੀ ਜ਼ਿੰਮੇਵਾਰੀ ਨਿਭਾਉਂਦੇ ਹਨ। ਇਹ ਸਥਾਨ ਹੈ ਜਿੱਥੇ ਮਾਧੋਦਾਸ ਦਾ ਡੇਰਾ ਸੀ। ਤੰਤਰ ਮੰਤਰ ਸ਼ਕਤੀ ਨਾਲ ਦਸਮ ਪਾਤਸ਼ਾਹ ਦਾ ਮੰਜਾ ਪਲਟਾਉਣ ਦਾ ਪੂਰਾ ਜੋਰ ਲਾਇਆ, ਪਰ ਸਫਲ ਨਾ ਹੋਇਆ...। ਚਰਣਾਂ ਤੇ ਡਿੱਗ ਪਿਆ। ਪੰਜ ਤੀਰ, ਇਕ ਨਗਾੜਾ, ਇਕ ਨਿਸ਼ਾਨ ਸਾਹਿਬ, ਵੀਹ ਸਿੰਘ ਅਤੇ ਪੰਜ ਪਿਆਰੇ ਦੇ ਕੇ ਇਸ ਸਥਾਨ ਤੋਂ ਬੰਦਾ ਬਹਾਦਰ ਬਣਾ ਕੇ ਦਸਮ ਪਾਤਸ਼ਾਹ ਨੇ ਪੰਜਾਬ ਭੇਜਿਆ।...ਬੰਦੇ ਨੇ ਸੂਬਾ ਵਜੀਦ ਖਾਂ ਨੂੰ ਮਾਰਿਆ ਅਤੇ ਸਰਹਿੰਦ ਦੀ ਇੱਟ ਨਾਲ ਇੱਟ ਖੜਕਾ ਕੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦਾ ਬਦਲਾ ਲਿਆ। ਗੋਦਾਵਰੀ ਦੀਆਂ ਲਹਿਰਾਂ ਤੋਂ ਤਿਲਕ ਕੇ, ਬੰਦਾ ਘਾਟ ਦੀਆਂ ਸੰਗਮਰਮਰੀ ਦੀਵਾਰਾਂ ਤੇ ਝਿਲਮਿਲ ਕਰਦੀਆਂ ਸੂਰਜ ਕਿਰਣਾਂ ਅੱਜ ਵੀ ਬੰਦੇ ਦੀ ਵੀਰ-ਗਾਥਾ ਗਾ ਰਹੀਆਂ ਸਨ।

ਇਹ ਗੁਰਦੁਆਰਾ ਸ਼ਿਕਾਰਘਾਟ ਹੈ। ਗੁਰੂ ਨਾਨਕ ਦੇਵ ਤੋਂ ਸਰਾਪਿਆ ਹੋਇਆ ਭਾਈ ਮੂਲਾ, ਖਰਗੋਸ਼ ਦੀ ਜੂਨੀ ਭੁਗਤ ਰਿਹਾ ਸੀ। ਦਸਮ ਪਾਤਸ਼ਾਹ ਨੇ ਮੂਲੇ ਖਤਰੀ ਦਾ ਉਧਾਰ ਕੀਤਾ।

ਹੋਰ ਅੱਗੇ ਜੰਗਲ ਦਾ ਤਿਨ ਚਾਰ ਕਿਲੋਮੀਟਰ ਦਾ ਹਿੱਸਾ ਲੰਘ ਕੇ "ਗੁਰਦੁਆਰਾ ਮਾਤਾ ਸਾਹਿਬ ਦੇਵਾਂ" ਹੈ। ਖਾਲਸੇ ਦੀ ਮਾਤਾ ਦਾ ਵਰ ਪ੍ਰਾਪਤ ਮਾਤਾ ਸਾਹਿਬ ਦੇਵਾਂ ਦਾ ਪ੍ਰਣ ਸੀ, ਉਹ ਸਤਿਗੁਰ ਜੀ ਦੇ ਦਰਸ਼ਣ ਤੋਂ ਬਾਦ ਹੀ ਪ੍ਰਸ਼ਾਦ ਛਕਦੇ ਸੀ।

ਸਤਿਗੁਰ ਜੀ ਵੀ ਯੁੱਧ ਅਭਿਆਸ ਤੋਂ ਬਾਦ ਲੰਗਰ ਇਥੇ ਹੀ ਛਕਦੇ ਸੀ।

ਇਹ ਗੁਰਦੁਆਰਾ ਹੀਰਾਘਾਟ ਹੈ। ਬਹਾਦਰਸ਼ਾਹ ਨੇ ਇਕ ਦਿਨ ਇਸ ਸਥਾਨ ਤੇ ਇਕ ਕੀਮਤੀ ਹੀਰਾ, ਸ੍ਰੀ ਸਤਿਗੁਰੂ ਜੀ ਨੂੰ ਭੇਟ ਕੀਤਾ ਅਤੇ ਉਸ ਹੀਰੇ ਦੇ ਵੱਡਮੁਲੇ ਹੋਣ ਦਾ ਵੇਰਵਾ ਦੱਸਣ ਲੱਗਾ। ਪਾਤਸ਼ਾਹ ਨੇ ਵਗਾਹ ਕੇ ਹੀਰਾ ਨਾਲ ਵੱਗਦੀ ਗੋਦਾਵਰੀ ਵਿਚ ਸੁੱਟ ਦਿੱਤਾ। ਬਹਾਦਰਸ਼ਾਹ ਕਿਹਾ, "ਸਤਿਗੁਰ ਜੀ ਇਹ ਕੀ ਕੀਤਾ? ਇਹ ਹੀਰਾ ਤਾਂ ਦੁਰਲਭ ਸੀ।" ਤਾਂ ਸਤਿਗੁਰ ਜੀ ਮੁਸਕਰਾ ਕੇ ਕਿਹਾ, "ਇਸ ਗੋਦਾਵਰੀ ਵਿਚ ਮੇਰਾ ਖਜ਼ਾਨਾ ਹੈ...ਜਾ, ਜਾਕੇ ਆਪਣੇ ਵਾਲਾ ਲੱਭ ਲੈ।" ਜਦੋਂ ਬਹਾਦਰਸ਼ਾਹ ਨੇ ਨਦੀ ਵਿਚ ਝਾਤ ਮਾਰੀ ਤਾਂ ਐਸੇ ਅਸੰਖ ਹੀਰੇ ਪਏ ਹੋਏ ਨਜ਼ਰ ਆਏ...ਹੰਕਾਰ ਦੂਰ ਹੋ ਗਿਆ।

ਇਹ ਅੰਗੀਠਾ ਹੈ, ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਦਾ। ਵਿਸਾਖੀ ੧੬੯੯ ਈ. ਸਤਿਗੁਰਾਂ ਦੇ ਸੱਦੇ ਤੇ ਸਿਰ ਦਿੱਤਾ, ਤਾਂ ਜਿੰਦ ਸਤਿਗੁਰਾਂ ਦੀ ਹੀ ਹੋ ਗਈ। ਸਾਰਾ ਜੀਵਨ ਸਤਿਗੁਰ ਪਾਤਸ਼ਾਹ ਦੇ ਨਾਲ, ਉਨ੍ਹਾਂ ਦੇ ਹੁਕਮਾਂ ਅਨੁਸਾਰ ਅਰਪਤ ਰਿਹਾ। ਭਾਈ ਦਇਆ ਸਿੰਘ ਨੇ ਛੇ ਮਹੀਨੇ ਦੀ ਉਡੀਕ ਤੋਂ ਬਾਦ ਜ਼ਫਰਨਾਮਾ, ਔਰੰਗਜ਼ੇਬ ਹੱਥ ਦਿੱਤਾ। ਭਾਈ ਧਰਮ ਸਿੰਘ ਨੇ ਪਾਤਸ਼ਾਹ ਦੇ ਹੁਕਮ ਅਨੁਸਾਰ ਜਾਜੂ ਦੀ ਜੰਗ ਵਿਚ ਤਾਰਾ ਆਜਮ ਦੇ ਖਿਲਾਫ ਜੰਗ ਵਿਚ ਬਹਾਦਰਸ਼ਾਹ ਦੀ ਸਹਾਇਤਾ ਕੀਤੀ ਅਤੇ ਦਿੱਲੀ ਦਾ ਤਖਤ ਮੁਹੱਈਆ ਕਰਵਾਇਆ। ਦਸਮ ਪਾਤਸ਼ਾਹ ਦੇ ਨਾਂਦੇੜ-ਨਾਟਕ ਤੋਂ ਬਾਦ ਦੋਨਾਂ ਜਾਂਬਾਜ਼ਾਂ ਨੇ ਵੀ ਸੰਵਤ ੧੭੬੫ ਵਿਚ ਦੇਹ ਤਿਆਗੀ।

ਬੁੰਗਾ ਮਾਤਾ ਭਾਗੋ ਜੀ ! ਆਨੰਦਪੁਰ ਦੀ ਜੰਗ ਸਮੇਂ ਬਦਾਵਾ ਦੇ ਆਏ ਸਿੰਘਾਂ ਨੂੰ ਮਾਈ ਭਾਗੋ ਨੇ ਲਾਹਣਤ ਪਾਈ। ਆਪ ਮਰਦਾਂ ਦਾ ਲਿਬਾਸ ਪਹਿਣ ਮੁਕਤਸਰ ਦੀ ਜੰਗ ਵਿਚ ਮੁਗਲਾਂ ਦੇ ਆਹੂ ਲਾਏ। ਪਿਛੇ-ਪਿਛੇ ਭਾਈ ਮਹਾਂ ਸਿੰਘ ਦੀ ਅਗਵਾਈ ਵਿਚ ਬੇਦਾਵੀਏ ਵੀ ਡਟ ਕੇ ਲੜਦੇ ਹੋਏ ਸ਼ਹੀਦ ਹੋਏ। ਜੰਗ ਤੋਂ ਬਾਦ ਮਾਤਾ ਭਾਗੋਂ ਸਤਿਗੁਰ ਜੀ ਦੇ ਨਾਲ ਹੀ ਨਾਂਦੇੜ ਆਈ। ਇਥੇ ਮਾਈ ਦੇ ਪ੍ਰਯੋਗ ਕੀਤੇ ਸ਼ਸਤ੍ਰ ਮੌਜੂਦ ਹਨ।

ਨਾਂਦੇੜ-ਕੌਤਕ ਤੋਂ ਬਾਦ ਦਸਮ ਪਾਤਸ਼ਾਹ ਨੇ ਸਤਾਰਾ ਕਿਲੇ (ਪੂਨਾ ਤੋਂ ੧੩੦ ਕਿ.ਮੀ.) ਚੋਂ ਰੁਸਤਮ ਰਾਏ ਅਤੇ ਬਾਲਾ ਰਾਏ ਨੂੰ ਮੁਕਤ ਕਰਵਾਇਆ। ਉਹ ਸਤਾਰੇ ਤੋਂ ਨਿਕਲ ਕੇ ਨਾਂਦੇੜ ਆਏ। ਕੁਝ ਸਮਾਂ ਇਥੇ ਰਹਿ ਕੇ ਵਾਪਸ ਆਪਣੀ "ਜਨਵਾੜਾ ਰਿਆਸਤ" ਜਾਣ ਲੱਗਿਆਂ ਸੁਰੱਖਿਆ ਲਈ ਕੁਝ ਬਹਾਦਰ ਸਿੰਘਾਂ ਦੀ ਮੰਗ ਕੀਤੀ। ਉਦੋਂ ਮਾਈ ਭਾਗੋ ਨੇ ਇਨਾਂ ਰਾਜਿਆਂ ਨੂੰ ਸੁਰੱਖਿਅਤ ਜਨਵਾੜੇ ਪੁਚਾਉਣ ਦੀ ਜ਼ਿੰਮੇਵਾਰੀ ਲਈ। ਮਾਤਾ ਜੀ ਜਨਵਾੜੇ ਹੀ ਕੁਝ ਸਮਾਂ ਰਹਿਕੇ ਸ਼ਰੀਰ ਤਿਆਗਿਆ। ਇਹ ਸਥਾਨ ਨਾਂਦੇੜ ਤੋਂ ਨਾਨਕ ਝੀਰਾ ਜਾਂਦਿਆ ਨਾਂਦੇੜ ਤੋਂ ੧੪੦ ਕਿ.ਮੀ. ਤੇ ਅਤੇ ਨਾਨਕ ਝੀਰੇ ਤੋਂ ੩੫ ਕਿ.ਮੀ. ਪਹਿਲਾਂ ਕਰਨਾਟਕ ਵਿਚ ਹੈ। ਇਸੇ ਤਰ੍ਹਾਂ ਹੋਰ ਕਈ ਇਤਹਾਸਕ ਧਰਮ ਸਥਾਨਾਂ ਦੇ ਦਰਸ਼ਣ ਕਰ ਸ਼ਾਮ ੭ ਵਜੇ ਵਾਪਸ ਪੁੱਜੇ। ਹੱਥ-ਪੈਰ ਧੋ ਕੇ ਜਦੋਂ ਸ੍ਰੀ ਦਰਬਾਰ ਸਾਹਿਬ ਮੱਥਾ ਟੇਕਣ ਪੁੱਜਿਆ ਤਾਂ ਰਸ਼ ਬਹੁਤ ਸੀ। ਆਰਤੀ ਚੌਂਕੀ ਸਵੈਯੇ ਦਾ ਸੁਰਸਹਿਤ ਕੀਰਤਨ ਹੋ ਰਿਹਾ ਸੀ। ਆਰਤੀ ਤੋਂ ਬਾਦ ਤਖ਼ਤ ਸਾਹਿਬ 'ਚੋਂ ਮੁੱਖ ਪੁਜਾਰੀ (ਸੰਤ ਕੁਲਵੰਤ ਸਿੰਘ) ਇਕ-ਇਕ ਕਰਕੇ ਦਸ਼ਮੇਸ਼ ਪਿਤਾ ਦੇ ਅਤੇ ਮਹਾਰਾਜ ਰਣਜੀਤ ਸਿੰਘ, ਅਕਾਲੀ ਫੂਲਾ ਸਿੰਘ ਦੇ ਸ਼ਸ਼ਤ੍ਰ ਦਰਸ਼ਣ ਕਰਵਾਉਂਦੇ ਹਨ। ਅੰਦਰੋਂ ਮੁੱਖ ਪੁਜਾਰੀ ਸ਼ਸ਼ਤ੍ਰ ਬਾਹਰ ਦਰਬਾਰ ਹਾਲ ਵਿਚ ਖੜ੍ਹੇ ਮੀਤ ਪੁਜਾਰੀ ਨੂੰ ਸ਼ਰਧਾ ਸਹਿਤ ਦਿੰਦੇ ਹਨ ਅਤੇ ਮੀਤ ਪੁਜਾਰੀ ਉੱਚੀ ਆਵਾਜ਼ ਵਿਚ ਓਕਤ ਸ਼ਸ਼ਤ੍ਰ ਨੂੰ ਵੇਰਵੇ ਸਹਿਤ ਉਚਿਆਂ ਚੁੱਕ ਕੇ ਸੰਗਤਾਂ ਨੂੰ ਦਰਸ਼ਣ ਕਰਵਾਉਂਦੇ ਹਨ। ਹਰ ਵਾਰ ਬੋਲੇ ਸੋ ਨਿਹਾਲ ਦੇ ਜੈਕਾਰਿਆਂ ਨਾਲ ਵੀਰ ਰਸ ਦੀ ਲਹਿਰ ਸੰਗਤ ਨੂੰ ਰੋਮਾਂਚਤ ਕਰਦੀ ਜਾਂਦੀ ਹੈ।

ਸ਼ਸ਼ਤ੍ਰ-ਦਰਸਣ ਤੋਂ ਬਾਦ ਮੈਂ ਦਰਬਾਰ ਹਾਲ ਤੋਂ ਬਾਹਰ ਆ ਜਾਂਦਾ ਹਾਂ। ਸਫੇਦ ਸੰਗਮਰਮਰੀ ਫਰਸ਼ ਤੇ ਖੇਡਦੀ ਚੰਦਰਮਾ ਦੀ ਚਾਂਦਨੀ ਵਿਚ ਇਕ ਪਾਸੇ ਮੈਂ ਬੈਠ ਜਾਂਦਾ ਹਾਂ। ਅੰਤਸ਼ ਵਿਚ ਆਹਲਾਦ ਅਤੇ ਰੋਮਾਂਚ ਦੇ ਉਠ ਰਹੇ ਜਵਾਰ-ਭਾਟਾ ਬਾਰ-ਬਾਰ ਕਈ ਪ੍ਰਸ਼ਨਾਂ ਅਤੇ ਜਗਿਆਸਾਵਾਂ ਦੀ ਜਮਾਤ ਖੜ੍ਹੀ ਕਰ ਦਿੰਦੇ ਹਨ। ਗੁਰੂ ਚਰਣਾਂ ਦੀ ਧੂੜ ਤੋਂ ਜਰਖੇਜ਼ ਇਹ ਧਰਤੀ ਅਜੇ ਤਾਂਈ, ਕਈ ਅਣਉਤਰਿਤ-ਪ੍ਰਸ਼ਨਾਂ ਦੀ ਭੀੜ ਖੜੀ ਕਰ ਦਿੰਦਾ ਹੈ ਜੋ ਸਰਬੰਸਦਾਨੀ ਦੇ ਮਨੋਵਿਗਿਆਨਕ ਵਿਸ਼ਲੇਸ਼ਨ ਦੀ ਮੰਗ ਕਰਦੇ ਹਨ। ੪੨ ਸਾਲ ਦੀ ਆਯੂ ਤਕ ਜੰਗ ਅਤੇ ਸੰਘਰਸ਼ ਦਾ ਸਦਾ ਸਾਥ ਰਿਹਾ।... ਕੁਲ ਸੱਤ ਸਾਲ ਦੀ ਬਾਲ ਉਮਰ ਵਿਚ ਪਿਤਾ ਸ੍ਰੀ ਦਾ ਕੱਟਿਆ ਹੋਇਆ ਸੀਸ ਵੇਖਿਆ ਤਾਂ ਤਨ-ਮਨ ਵਿਚ ਲਟ-ਲਟ ਕਰ ਅੰਗਿਆਰ ਭੱਖ ਪਏ। ਉਨਾਂ ਭੱਖਦੇ ਸ਼ੋਲ੍ਹਿਆਂ ਦਾ ਸੇਕ ਭੰਗਾਣੀ ਜੰਗ ਤੋਂ ਸ਼ੁਰੂ ਹੋਇਆ। ਫੇਰ ਨਦੌਣ ਯੁੱਧ, ਹੁਸੈਨੀ ਦਾ ਯੁੱਧ...ਅੰਮ੍ਰਿਤ ਛਕਾਉਣਾ, ਸਿੱਖ ਸਜਾਉਣਾ...ਪਹਾੜੀ ਰਾਜਿਆਂ ਦੀ ਵਿਰੋਧਤਾ,... ਆਨੰਦਪੁਰ ਦੀ ਜੰਗ...ਰੋਪੜ ਇਟ੍ਹਾਂ ਦੇ ਬਲਦੇ ਭੱਠੇ ਵਿਚ ਰੈਣ ਬਸੇਰਾ...ਚਮਕੌਰ ਦੀ ਜੰਗ...ਮਾਛੀਵਾੜੇ ਦੇ ਜੰਗਲਾਂ ਵਿਚ ਨੰਗੇ ਪੈਰ ਭੁੱਖੇ ਪੇਟ, "ਯਾਰੜੇ ਦਾ ਸੱਥਰ" ਝੱਲਦਾ ਉਹ ਫ਼ਕੀਰ ਪਾਤਸ਼ਾਹ! ਸਾਥੀ, ਸਾਹਿਤ, ਪੁੱਤਰ-ਪਰਿਵਾਰ ਸਭ ਵਿਛੜ ਗਏ। ਫੇਰ ਅਨਜਾਣੇ ਦੇਸ ਅਤੇ ਅਣਪਛਾਤੇ ਲੋਗਾਂ ਵਿਚ ਰਹਿਕੇ

ਵੀ ਪੰਜਾਬ ਅਤੇ ਪੰਜਾਬੀਅਤ ਦੇ ਸਵੈਮਾਨ ਅਤੇ ਸੁਰੱਖਿਆ ਲਈ ਬੰਦਾ ਬਹਾਦਰ ਨੂੰ ਭੇਜਣਾ। ਇਥੇ ਹੀ...ਕਿਤੇ ਤੰਬੂ ਵਿਚ, ਸਰਧਾਲੂ ਬਣ ਪਠਾਨ ਮੁੰਡੇ, ਜਮਸ਼ੇਦ ਖਾਨ ਤੇ ਗੁਲ ਖਾਨ ਵੜ ਆਏ ਹੋਣਗੇ...ਔਰ ਫਿਰ ਖੰਜਰ ਪਾਤਸ਼ਾਹ ਦੀ ਵੱਖੀ ਵਿਚ ਖੋਭ ਦਿੱਤਾ ਹੋਵੇਗਾ...ਖ਼ੂਨ ਦਾ ਫੱਵਾਰਾ ਫੁੱਟ ਪਿਆ ਹੋਵੇਗਾ।

ਉਫ਼! ਕਿੰਨਾ ਭਿਆਨਕ ਹੋ ਗਿਆ ਹੋਵੇਗਾ, ਉਹ ਸਮਾਂ! ਇਨ੍ਹਾਂ ਦੂਹਾਂ ਪਠਾਨਾਂ 'ਚੋਂ ਇਕ ਨੂੰ ਦਸ਼ਮੇਸ਼ ਪਿਤਾ ਨੇ ਤੇਗ ਵਾਹ ਕੇ ਥਾਂਇ ਰਖਿਆ। ਦੂਜਾ ਨੱਠਣ ਲੱਗਾ ਤਾਂ ਪਹਿਰੇ ਤੇ ਖੜੇ ਭਾਈ ਆਲਮ ਸਿੰਘ ਨੇ ਝਟਕਾ ਦਿੱਤਾ। ਇਨ੍ਹਾਂ ਦੂਹਾਂ ਦੀ ਮੌਤ ਦੇ ਨਾਲ ਹੀ ਪਾਤਸ਼ਾਹ ਦੀ ਹਤਿਆ ਲਈ ਸਾਜਿਸ਼ ਕਰਤਾ ਦਾ ਰਾਜ਼ ਵੀ ਸਦਾ ਲਈ ਦਫਨ ਹੋ ਗਿਆ। ਅੰਦਾਜ਼ੇ ਦੇ ਅਧਾਰ ਤੇ ਇਤਿਹਾਸਕਾਰਾਂ ਨੇ ਸੂਬਾ ਸਰਹਿੰਦ ਤੇ ਦੋਸ਼ ਲਾਇਆ। ਜਦਕਿ ਇਹ ਪਠਾਨ ਦਿੱਲੀ ਤੋਂ ਚਲਕੇ ਆਏ ਸੀ... ਨਾਂਦੇੜ ਜਦੋਂ ਤਕ ਬਹਾਦਰਸ਼ਾਹ ਰਿਹਾ, ਥੋੜ੍ਹੀ ਦੂਰ ਲੱਗੇ-ਉਸਦੀ ਕਨਾਤ ਵਿਚ ਵੀ ਜਾ ਕੇ, ਇਨ੍ਹਾਂ ਪਠਾਨਾਂ ਦੇ ਮਿਲਨ ਦਾ ਇਤਿਹਾਸ ਹੈ ਅਤੇ ਇਨ੍ਹਾਂ ਦੀ ਮੌਤ ਤੋਂ ਬਾਦ ਬਾਦਸ਼ਾਹ ਵਲੋਂ ਜਾਰੀ ਹੋਇਆ ਫਰਮਾਨ ਦੇ ਤਹਿਤ ਮ੍ਰਿਤਕ ਪਰਿਵਾਰ ਨੂੰ ਮਾਤਮੀ ਖਿੱਲਅਤ ਭੇਜੀ ਸੀ (ਪੁਰਖ ਭਗਵਾਨ, ਪ੍ਰੋ. ਸਤਬੀਰ ਸਿੰਘ ਪੰਨਾ-੧੯੮)।

ਜਾਜੂ ਦੀ ਜੰਗ ਵਿਚ ਪਹਿਲੇ ਦਿਨ ਆਪਣੀ ਬਹੁਤ ਫੌਜ ਮਰਵਾ ਕੇ ਨਿਰਾਸ਼ ਪਏ ਬਹਾਦਰਸ਼ਾਹ ਨੇ ਦਸਮ ਪਾਤਸ਼ਾਹ ਦਾ ਹੱਥ ਵੇਖਿਆ ਸੀ। ਸਿਰਫ ਇਕ ਸੁਨਹਿਰੀ ਤੀਰ ਦਸਮੇਸ਼ੀ ਕਮਾਨ 'ਚੋਂ ਨਿਕਲਿਆ...ਤਾਰਾ ਆਜ਼ਮ ਦੇ ਮੱਥੇ ਨੂੰ ਪਾੜਦਾ ਨਿਕਲ ਗਿਆ। ਤਾਰਾ ਆਜ਼ਮ ਭੌਵਾਟੀਆਂ ਖਾ ਕੇ ਜ਼ਮੀਨ ਤੇ ਡਿੱਗ, ਸਦਾ ਲਈ ਸ਼ਾਂਤ ਹੋ ਗਿਆ। ਬਸ ਇਕ ਪੱਲ ਵਿਚ ਜੰਗ ਦਾ ਦੌਰ ਬਦਲ ਗਿਆ। ਇਤਨਾ ਵੱਡਾ ਯੋਧਾ, ਜਿਸਨੂੰ ਸਾਰੀ ਮੁਗਲੀਆ ਅਤੇ ਪਹਾੜੀ ਫੌਜਾਂ ਮਿਲ ਕੇ ਜਿੱਤ ਨਾ ਸਕੀਆਂ... ਜਿਸ ਤੋਂ ਆਲਮਗੀਰ ਬਾਦਸ਼ਾਹ ਔਰੰਗਜ਼ੇਬ ਭੈਅ ਗ੍ਰਸਤ ਰਿਹਾ, ਉਹ ਕਿਸੇ ਵੇਲੇ ਖਤਰਾ ਬਣ ਸਕਦਾ ਹੈ। ਜੇ ਸੂਬਾ ਸਰਹਿੰਦ ਭੈ ਭੀਤ ਸੀ ਤਾਂ ਡਰ ਬਹਾਦਰ ਸ਼ਾਹ ਦੇ ਅੰਦਰ ਵੀ ਜ਼ਰੂਰ ਹੋਵੇਗਾ...। ਖੈਰ, ਇਹ ਇਤਿਹਾਸਕ ਖੋਜ ਦਾ ਵਿਸ਼ਾ ਹੈ।

ਤੀਸਰਾ ਦਿਨ, ੧੯ ਦਸੰਬਰ ੨੦੦੭! ਸਾਰਾ ਦਿਨ ਹਜ਼ੂਰ ਸਾਹਿਬ ਦੀ ਮਰਿਆਦਾ...ਕੀਰਤਨ, ਪੂਜਾ ਅਰਚਣਾ ਦੀ ਪੱਧਤੀ....ਪ੍ਰਾਚੀਨ ਦਸਤਾਵੇਜ਼ਾਂ ਦੀ ਪੜਚੋਲ, ਲਾਇਬ੍ਰੇਰੀ ਅਤੇ ਬਾਬਾ ਮੋਨੀ ਜੀ ਦਾ "ਅਕੋਰਡੀ ਗੁਰਦੁਆਰਾ" ਲਾਇਬ੍ਰੇਰੀ ਵਿਖੇ ਦਸਤਾਵੇਜ਼ ਅਤੇ ਪੁਸਤਕਾਂ ਖੰਗਾਲਣ ਵਿਚ ਬੀਤ ਗਿਆ। ਇਸ ਖੋਜ ਦੇ ਸਿਲਸਿਲੇ ਵਿਚ ਮੁੱਖ ਪੁਜਾਰੀ (ਮੁੱਖ ਗ੍ਰੰਥੀ) ਭਾਈ ਕੁਲਵੰਤ ਸਿੰਘ, ਤਖ਼ਤ ਸ੍ਰੀ ਸਚਖੰਡ ਗੁਰਦੁਆਰਾ ਬੋਰਡ ਦੇ ਸੁਪਰਡੈਂਟ ਸ. ਸੂਰਤ ਸਿੰਘ, ਦਰਬਾਰ ਸਾਹਿਬ ਦੇ ਮੁਖ ਪ੍ਰਬੰਧਕ ਸ. ਇੰਦਰਜੀਤ ਸਿੰਘ ਨਿਰਮਲੀਏ ਨਾਲ ਵਾਰਤਾ, ਵਿਸਥਾਰ ਨਾਲ ਹੋਈ।

ਸ੍ਰੀ ਗੁਰੂ ਸਾਹਿਬ ਦੇ ਹੁਕਮ ਅਨੁਸਾਰ ਇਸ ਤਖ਼ਤ ਦੀ ਪਹਿਲੀ ਜੱਥੇਦਾਰੀ ਭਾਈ ਸੰਤੋਖ ਸਿੰਘ ਜੀ ਨੇ ਨਿਭਾਈ। ਉਨ੍ਹਾਂ ਤੋਂ ਬਾਦ ਇਥੋਂ ਦੀ ਸੇਵਾ ਨਿਰਮਲੀਏ ਸਿੰਘ, (ਸੰਤ ਗੁਰਮੁਖ ਸਿੰਘ- ਸੰਤ ਅਮਰ ਸਿੰਘ, ਸੰਤ ਗੁਲਾਬ ਸਿੰਘ) ਨੇ ਨਿਭਾਈ। ਸੰਨ ੧੮੩੨ ਵਿਚ ਮਹਾਰਾਜਾ ਰਣਜੀਤ ਸਿੰਘ ਨੇ, ਇਸ ਤਖ਼ਤ ਦੀ ਇਮਾਰਤੀ ਸੇਵਾ, ਸ. ਚੰਦਾ ਸਿੰਘ ਦੀ ਜਥੇਦਾਰੀ ਵਿਚ ਆਰੰਭੀ। ਨਿਜ਼ਾਮ ਹੈਦਰਾਬਾਦ ਦੇ ਮੁੱਖ ਵਜੀਰ ਚੰਦੂਲਾਲ ਨੇ ੫੨੫ ਏਕੜ ਜ਼ਮੀਨ ਇਸ ਤਖ਼ਤ ਦੇ ਨਾ ਲਵਾਈ ਕੋਈ ਪ੍ਰਬੰਧਕ ਬੋਰਡ ਨਾ ਹੋਣ ਕਰਕੇ ਬਹੁਤੀ ਜ਼ਮੀਨ ਖੁਰਦ-ਖੁਰਦ ਹੋ ਗਈ। ੧੯੫੬ ਵਿਚ ਭਾਰਤ ਸਰਕਾਰ ਨੇ "ਗੁਰਦੁਆਰਾ, ਸਚਖੰਡ ਬੋਰਡ" ਬਣਾ ਕੇ ਪ੍ਰਬੰਧ, ਪੰਥਕ ਹੱਥਾਂ ਵਿਚ ਦੇ ਦਿੱਤਾ। ਇਸਦੇ ਕੁਲ ੧੭ ਮੈਂਬਰ ਹਨ।

ਪ੍ਰਭਾਤ ੨ ਵਜੇ ਗਾਗਰੀਆ ਸਿੰਘ ਚਾਂਦੀ ਦੀ ਗਾਗਰ ਵਿਚ ਗੋਦਾਵਰੀ 'ਚੋਂ ਜਲ ਭਰਕੇ ਲਿਆਉਂਦੇ ਹਨ। ਮੁੱਖ ਪੁਜਾਰੀ (ਮੁੱਖ ਗ੍ਰੰਥੀ) ਇਹ ਗਾਗਰ ਲੈ ਕੇ ਦਰਵਾਜਾ ਬੰਦ ਕਰ ਅੰਦਰ ਆਪ ਤਖ਼ਤ ਸਾਹਿਬ ਅਤੇ ਸ਼ਸਤਰਾਂ ਦਾ ਇਸ਼ਨਾਨ ਕਰਾਉਂਦੇ ਹਨ। ੨.੧੫ ਤੋਂ ਸੁਖਮਨੀ ਸਾਹਿਬ ਦਾ ਪਾਠ ਆਰੰਭ ਹੁੰਦਾ ਹੈ। ਆਦਿ ਸ੍ਰੀ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦੈ। ਦੂਹਾਂ ਤੋਂ ਵਾਕ ਲਏ ਜਾਂਦੇ ਹਨ। ਮੀਤ ਪੁਜਾਰੀ ਇਕ ਥਾਟੇ ਵਿਚ ਚੰਦਨ ਰਗੜਦੇ ਹਨ। ੩.੪੫ ਤੋਂ ਆਰੰਭ ਹੋ ਕੇ ੬.੧੫ ਤੇ ਆਸਾ ਦੀ ਵਾਰ ਤੇ ਭੋਗ ਉਪਰੰਤ ਸਵੈਯੇ ਦਾ ਰਾਗਮਈ ਕੀਰਤਨ ਹੁੰਦੈ-ਆਨੰਦ ਸਾਹਿਬ ਦੀ ਚੋਕੀ ਉਪਰੰਤੀ ਸਮਾਪਤੀ ਹੁੰਦੀ ਹੈ। ਮੀਤ ਪੁਜਾਰੀ ਚੰਦਨ ਦਾ ਤਿਲਕ ਲਾਉਂਦੇ ਹਨ। ਮੁੱਖ ਗ੍ਰੰਥੀ ਇਕੱਲਿਆਂ ਸ੍ਰੀ ਤਖ਼ਤ ਸਾਹਿਬ ਅਤੇ ਸ਼ਸਤਰਾਂ ਦੀ ਸੇਵਾ ਨਿਭਾਉਂਦੇ ਹਨ। ਪੂਰੇ ਸਮੇਂ ਉਹ ਮੂੰਹ ਤੇ ਰੁਮਾਲ ਬੰਨ੍ਹੀ ਰੱਖਦੇ ਹਨ ਅਤੇ ਮਰਿਆਦਾ ਵਿਚ ਰਹਿੰਦੇ ਹਨ। ਕੜਾਹ ਪ੍ਰਸ਼ਾਦਿ ਤਿਆਰ ਕਰਨ ਵਾਲੇ ਸਿੰਘ ਮੂੰਹ ਤੇ ਸੁੱਚਾ ਕੱਪੜਾ ਬੰਨ੍ਹ ਕੇ ਅਤੇ ਸਿਮਰਨ ਕਰਦਿਆਂ ਸੇਵਾ ਨਿਭਾਉਂਦੇ ਹਨ। ਸਵੇਰੇ ਆਸਾ ਦੀ ਵਾਰ ਭੋਗ ਉਪਰੰਤ (ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਅਨੁਸਾਰ) ਸਿੰਘਾਂ ਵਿਚ ਇਕ ਦੂਜੇ ਨੂੰ ਚਰਣੀਂ ਹੱਥ ਲਾਉਣ ਦੀ ਪ੍ਰੰਪਰਾ ਹੁਣ ਨਹੀਂ। ਅੰਦਰ ਦਰਬਾਰ ਸਾਹਿਬ ਵਿਚ ਆਖੰਡ ਜੋਤ ਜਲਦੀ ਰਹਿੰਦੀ ਏ।

ਇੱਥੇ ਆ ਕੇ ਜਿਹੜਾ ਸਭ ਤੋਂ ਵੱਡੇ ਆਚਰਜ ਦਾ ਸਾਖਿਆਤਕਾਰ ਹੁੰਦਾ ਹੈ, ਉਹ ਹੈ, ਕੇਸ, ਦਸਤਾਰ ਸਹਿਤ ਸੰਪੂਰਣ ਸਰੂਪ ਵਿਚ ਹਿੰਦੀ ਜਾਂ ਮਰਾਠੀ ਭਾਸ਼ੀ ਮਰਹੱਟੇ ਸਿੱਖ। ਸ੍ਰੀ ਗੁਰੂ ਰਾਮਦਾਸ ਸਰਾਂ ਵਿਚ, ਇਤਿਹਾਸ ਅਤੇ ਹਿੰਦੀ ਵਿਚ

ਐਮ. ਏ. ਕੀਤੇ ਹੋਏ ਸਮਾਜ ਸੇਵਕ, ਸ. ਗੁਰਦੀਪ ਸਿੰਘ ਨਾਲ ਮੇਰਾ ਮੇਲ ਹੁੰਦੈ। ਉਹ ਆਪ ਵੀ ਮਰਹੱਟੇ ਸਿੱਖ ਹਨ। ਮੇਰੀ ਇਸ ਅਚਰਜ ਭਰੀ ਜਗਿਆਸਾ ਦਾ ਜਵਾਬ ਦਿੰਦੇ ਹਨ-੧੯੨੦ ਵਿਚ ਹੈਦਰਾਬਾਦ ਤੇ ਨਿਜਾਮ ਵਲੋਂ ਚੰਦੂਲਾਲ ਨੇ, ਬਿਸ਼ਨਪੁਰੀ, ਮਸੰਢ, ਬਾਸੁਰੀ, ਨਾਨਕਪੁਰੀ ਅਤੇ ਪਾਟਨੌਰ, ਪੰਜ ਪਿੰਡ ਤਖ਼ਤ, ਸ੍ਰੀ ਹਜ਼ੂਰ ਸਾਹਿਬ ਦੇ ਨਾ ਲਿਵਾਏ ਤਾਂ ਇਸਦੇ ਵਸਨੀਕ, ਮਹਾਂਦੇਵ, ਮਰਾਠਾ, ਕੋੜੀ, ਬੋਧ, ਬਨਜਾਰਾ ਅਤੇ ਸਿਕਲਗੀਰ, ਕਈ ਜਾਤਾਂ ਦੇ ਲੋਗ ਵੀ-ਸਿੱਖ ਮਤ ਦੇ ਪ੍ਰਭਾਵ ਵਿਚ ਆ ਕੇ ਸਿੰਘ ਸਜ ਗਏ। ਜਾਂ ੧੭੨੦ ਵਿਚ (ਪਾਤਸ਼ਾਹ ਦੇ ਨਾਲ ਆਏ) ਭਾਈ ਸੰਤੋਖ ਸਿੰਘ ਦੇ ਚਲਾਣੇ ਤੋਂ ਬਾਦ ਇਥੋਂ ਦੀ ਸੇਵਾ-ਸੰਭਾਲ ਨਿਰਮਲੀਏ ਉਦਾਸੀਆਂ ਹੱਥ ਚਲੀ ਗਈ। ਉਨਾਂ, ਸਥਾਨਕ ਲੋਗਾਂ ਨਾਲ ਮਿਲਕੇ ਇਥੋਂ ਦੀ ਪੂਜਾ-ਅਰਚਣਾ ਨਿਭਾਈ। ਅੱਜ ਵੀ ਦਿਖ ਰਹੀ ਮਰਿਆਦਾ ਵਿਚ ਉਸ ਸਮੇਂ ਦਾ ਪ੍ਰਭਾਵ ਸ਼ਾਮਲ ਹੈ।

ਮੈਂ ਹਜ਼ੂਰ ਸਾਹਿਬ ਤੋਂ ਵਾਪਸ ਆ ਗਿਆਂ। ਪਰ ਮਨ ਵਿਚ ਸਵਾਲਾਂ ਦਾ ਝੰਝਾਵਤ ਹੈ! ਜਿਹੜਾ ਅਦੁਤੀ ਸੂਰਮਾ ਚਮਕੌਰ ਦੀ ਗੜ੍ਹੀ 'ਚੋਂ ਵੀ ਤਾੜੀ ਮਾਰ ਦੁਸ਼ਮਣਾਂ ਨੂੰ ਸੁਚੇਤ ਕਰਕੇ ਨਿਕਲਿਆ, ਉਸਨੂੰ ਕਿਹੜੀ ਮਜਬੂਰੀ ਘੇਰ ਗਈ ਕਿ ਵਿਸ਼ੇਸ਼ ਹੁਕਮ ਕੀਤਾ- "ਕਨਾਤਾਂ ਲਵਾਈਆਂ ਜਾਣ...ਕੋਈ ਝਾਤ ਨਾ ਮਾਰੇ, ਅੰਗੀਠਾ ਨਾ ਫੋਲੇ... ਜਾਂ ਅੰਤਮ ਯਾਦਗਾਰ ਨਾ ਬਣੇ।" ਸਣੇ ਬਾਜ, ਸਣੇ ਘੋੜਾ, ਸਦੇਹ ਸੁਰਲੋਕ ਪਯਾਨ ਦੀ ਸਮਰੱਥਾ ਰੱਖਣੇ ਵਾਲੇ ਦਸਮੇਸ਼ ਪਿਤਾ ਨੇ ਇਹ ਕੌਤਕ ਕਿਉਂ ਕੀਤਾ?

*R. 54 ਸੈਕਟਰ-੭੮*
*ਮੋਹਾਲੀ (ਪੰਜਾਬ)*
*9814801015*

## ਵਰਿਆਮ ਨੂੰ ਸਹਿਯੋਗ

| | |
|---|---|
| — ਸ. ਰਛਪਾਲ ਸਿੰਘ ਪਾਲ ਜਲੰਧਰ | 500-00 |
| — ਮਹੰਤ ਸੰਤੋਖ ਸਿੰਘ ਦਿੱਲੀ (ਨੈਰੋਬੀ) ਆਪਣੇ ਮਾਤਾ ਗਿਆਨ ਕੌਰ ਜੀ ਨਮਿਤ ਪਾਠ ਦੇ ਭੋਗ ਸਮੇਂ | 250-00 |
| — ਪ੍ਰੋ. ਤਾਰਾ ਸਿੰਘ ਅਨਜਾਣ-ਸ. ਬਲਕਾਰ ਸਿੰਘ ਸੱਗੂ ਸਰਸਾ : ਪਿਤਾਸ੍ਰੀ ਸੰਤ ਭਗਤ ਸਿੰਘ, ਮਾਤਾ ਸੰਤ ਕੌਰ ਨਮਿਤ ਮੇਲਾ ਦਿੱਲੀ ਨਾਮਧਾਰੀ ਧਰਮਸ਼ਾਲਾ ਸਮੇਂ | 250-00 |
| — ਪਰਿਵਾਰ ਸੰਤ ਕਰਤਾਰ ਸਿੰਘ ਜੀ, ਪ੍ਰਧਾਨ ਨਾਮਧਾਰੀ ਸੰਗਤ ਜੰਮੂ ਵਲੋਂ ਪ੍ਰਧਾਨ ਜੀ ਨਮਿਤ ਭੋਗ ੨੭-੧-੨੦੦੮ ਸਮੇਂ | 1000-00 |
| — ਸ੍ਰੀ ਅਜੀਤ ਰਾਮ ਮੱਲੀ-੧ ਮਾਸਟਰ ਤਾਰਾ ਸਿੰਘ ਨਗਰ ਜਲੰਧਰ ਵਲੋਂ ਆਪਣੀ ਜੀਵਨ ਸਾਥਨ ਸ੍ਰੀਮਤੀ ਸ਼ੈਂਕਰੀ ਦੇਵੀ ਨਮਿਤ (ਦੇਹਾਂਤ ੪-੨-੨੦੦੮ ਭੋਗ ੧੪ ਫਰਵਰੀ ੨੦੦੮) ਕੀਰਤਨ ਸੰਤ ਬਲਬੀਰ ਸਿੰਘ | 1100-00 |
| — ਸ. ਸੁਵਰਨ ਸਿੰਘ ਵਿਰਕ ਕਰੀਵਾਲਾ- ਵਰਿਆਮ ਦੀ ਚੜ੍ਹਦੀ ਕਲਾ ਵਾਸਤੇ | 500-00 |
| — ਸੰਤ ਬਖਸ਼ੀਸ਼ ਸਿੰਘ ਲਾਇਲਪੁਰੀ ਸਪੁੱਤਰ ਸਵ. ਸੰਤ ਮੰਗਲ ਸਿੰਘ ਲਾਇਲਪੁਰੀ ਨਮਿਤ ਪਰਿਵਾਰ ਵਲੋਂ। (ਅਕਾਲ ਚਲਾਣਾ ੮-੨-੨੦੦੮ ਭੋਗ ੧੪-੨-੨੦੦੮ | 1100-00 |
| — ਸ. ਪਰਮਜੀਤ ਸਿੰਘ ਨਿਓਤੇ ਯੂ. ਕੇ ਵਲੋਂ ਆਪਣੇ ਪਿਤਾ ਸੰਤ ਗਿਆਨੀ ਤੇਜਾ ਸਿੰਘ ਨਮਿਤ ਭੋਗ ਅਤੇ ਅੰਤਮ ਅਰਦਾਸ ਸਮੇਂ | 1935-00 |
| — ਡਾ. ਜੈਇੰਦਰਪਾਲ ਸਿੰਘ ਸੰਜੀਵਨ ਹਸਪਤਾਲ ੧੩੪/੫ ਮੰਡੀ ਹਿਮਾਚਲ ਵਲੋਂ ਆਪਣੇ ਹਰਮਨ ਪਿਆਰੇ ਪਿਤਾਸ੍ਰੀ ਸੂਬਾ ਜੈਮਲ ਸਿੰਘ ਨਮਿਤ | 2100-00 |
| — ਸ. ਗੁਰਦੀਪ ਸਿੰਘ ਜੀ ਪ੍ਰਧਾਨ ਪੰਜਾਬ ਕਾਨੂੰਗੋ ਐਸੋਸੀਏਸ਼ਨ ਪਿੰਡ ਮਹੇਲੀ (ਫਗਵਾੜਾ) ਵਲੋਂ ਗ੍ਰਹਿ ਵਿਖੇ ਹਵਨ ਕਰਨ ਸਮੇਂ | 200-00 |

ਵਰਿਆਮ ਦੀ ਸਹਾਇਤਾ ਵਾਸਤੇ ਆਉਂਦੀਆਂ ਰਕਮਾਂ ਨੂੰ ਅਸੀਂ ਪ੍ਰਕਾਸ਼ਤ ਕਰਦੇ ਹੀ ਰਹਿੰਦੇ ਹਾਂ। ਜੇ ਕਿਸੇ ਸਜਨ ਦਾ ਨਾਮ ਛਪਣੋਂ ਰਹਿ ਜਾਵੇ ਤਾਂ ਉਹ ਸਾਨੂੰ ਸੂਚਿਤ ਕਰ ਦੇਵੇ। ਅਗਲੇ ਅੰਕ ਵਿਚ ਇਹ ਪ੍ਰਕਾਸ਼ਤ ਹੋ ਜਾਵੇਗਾ। ਵਰਿਆਮ ਲਈ ਮਾਇਕ ਸਹਾਇਤਾ ਭੇਜਣ ਵਾਲਿਆਂ ਦਾ ਧੰਨਵਾਦ ਹੈ।

# ਦਰਬਾਰ ਸਾਹਿਬ ਤੇ ਲੱਗੇ ਸੰਗਮਰਮਰ ਬਾਰੇ

*—ਤਰਲੋਚਨ ਸਿੰਘ ਐਮ.ਪੀ.*

ਅਜੀਤ ਵਿਚ ੨੦ ਜਨਵਰੀ ਨੂੰ ਇਕ ਲੇਖ ਛਪਿਆ ਹੈ ਜਿਸ ਵਿਚ ਪਾਕਿਸਤਾਨ ਵਿਚ ਅਖਬਾਰਾਂ ਵਿਚ ਉਠੇ ਨਵੇਂ ਵਿਵਾਦ ਬਾਰੇ ਲਿਖਿਆ ਗਿਆ ਹੈ। ਉਹ ਇਹ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੇ ਸਮੇਂ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਲਈ ਜੋ ਸੰਗਮਰਮਰ ਲੱਗਿਆ ਸੀ ਉਹ ਲਾਹੌਰ ਦੇ ਜਹਾਂਗੀਰ ਦੇ ਮਕਬਰੇ ਤੋਂ ਉਤਾਰਿਆ ਗਿਆ ਸੀ ਅਤੇ ਇਦਾਂ ਹੀ ਹੋਰ ਕਈ ਮੁਸਲਮਾਨਾਂ ਦੀਆਂ ਦਰਗਾਹ ਤੇ ਸ਼ਾਲੀਮਾਰ ਬਾਗ ਤੋਂ ਵੀ ਉਤਾਰਿਆ ਗਿਆ ਸੀ। ਮੈਨੂੰ ਯਾਦ ਹੈ ਕਿ ਜਦ ਮੈਂ ੧੯੫੫ ਵਿਚ ਲਾਹੌਰ ਗਿਆ ਤਾਂ ਜਿਸ ਗਾਈਡ ਨੇ ਮੈਨੂੰ ਜਹਾਂਗੀਰ ਦਾ ਮਕਬਰਾ ਤੇ ਨੂਰਜਹਾਂ ਦੀ ਕਬਰ ਵਿਖਾਈ ਉਸਨੇ ਕਿਹਾ ਕਿ ਇਸਦੇ ਕੀਮਤੀ ਪੱਥਰ ਉਥੋਂ ਉਤਾਰੇ ਗਏ ਸਨ। ਮੈਂ ਉਸਨੂੰ ਉਥੇ ਹੀ ਇਸ ਬਾਰੇ ਦੱਸਿਆ ਕਿ ਸਿੱਖ ਕਦੇ ਇਹ ਸੋਚ ਵੀ ਨਹੀਂ ਸਕਦਾ। ਕਈ ਹੋਰ ਧਾੜਵੀਆਂ ਨੇ ਵੀ ਲਾਹੌਰ ਤੇ ਕਈ ਵਾਰ ਹਮਲਾ ਕੀਤਾ, ਉਹ ਇਹ ਕਰ ਸਕਦੇ ਹਨ? ਇਸ ਵਿਵਾਦ ਬਾਰੇ ਸਿੱਖ ਇਤਿਹਾਸਕਾਰਾਂ ਨੂੰ ਜ਼ਰੂਰ ਖੋਜ ਕਰਕੇ ਲਿਖਣਾ ਚਾਹੀਦਾ ਹੈ। ਮੈਂ ਤਾਂ ਇਸ ਬਾਰੇ ਜੋ ਜਾਣਕਾਰੀ ਰੱਖਦਾ ਹਾਂ ਲਿਖ ਰਿਹਾ ਹਾਂ। ਮੈਂ ਮਿਊਜ਼ੀਅਮ ਵਿਭਾਗ ਅਤੇ ਆਰਕਿਆਲੋਜੀ ਦੇ ਮਹਿਕਮੇ ਦਾ ਮੁਖੀ ਰਿਹਾ ਹਾਂ ਤੇ ਮੈਨੂੰ ਪੁਰਾਤਨ ਇਮਾਰਤਾਂ ਬਾਰੇ ਚੰਗੀ ਜਾਣਕਾਰੀ ਹੈ। ਦਰਬਾਰ ਸਾਹਿਬ ਜੋ ਹੁਣ ਸਾਡੇ ਸਾਹਮਣੇ ਪਰਤੱਖ ਹੈ ਇਸਦੀ ਉਸਾਰੀ ਅਹਿਮਦ ਸ਼ਾਹ ਅਬਦਾਲੀ ਦੇ ਹਮਲਿਆਂ ਪਿਛੋਂ ਹੋਈ ਹੈ। ਪਹਿਲਾ ਜੋ ਸੀ ਉਹ ਅਬਦਾਲੀ ਦੇ ਹੁਕਮ ਨਾਲ ਗਿਰਾ ਦਿੱਤੀ ਗਈ ਸੀ ਤੇ ਸਰੋਵਰ ਵੀ ਮਿੱਟੀ ਨਾਲ ਭਰ ਦਿੱਤਾ ਗਿਆ ਸੀ। ਜਦ ਮਿਸਲਾਂ ਦਾ ਰਾਜ ਆਇਆ ਤੇ ਸਾਰੇ ਪੰਜਾਬ ਵਿਚੋਂ ਵਿਦੇਸ਼ੀ ਹੁਕਮਰਾਨ ਭਜਾ ਦਿੱਤੇ ਗਏ। ਉਦੋਂ ਇਸ ਪਵਿੱਤਰ ਸਥਾਨ ਦੀ ਮੁੜ ਉਸਾਰੀ ਕੀਤੀ ਗਈ। ਇਸ ਲਈ ਸਾਰੇ ਮਿਸਤਰੀ ਤੇ ਕਾਰੀਗਰ ਰਾਜਸਥਾਨ ਤੋਂ ਲਿਆਂਦੇ ਗਏ। ਆਮ ਲੋਕਾਂ ਦੀ ਜਾਣਕਾਰੀ ਲਈ ਮੈਂ ਲਿਖ ਦੇਵਾਂ ਕਿ ਦਰਬਾਰ ਸਾਹਿਬ ਰਾਜਸਥਾਨੀ ਮਹਿਲਾਂ ਵਾਂਗ ਕਈ ਰੰਗਾਂ ਵਿਚ ਬਾਹਰੋਂ ਸਜਾਇਆ ਗਿਆ ਤੇ ਪੂਰੀ ਚਿਤਰਕਾਰੀ ਕੀਤੀ ਗਈ ਸੀ। ਬਾਹਰਲੇ ਪਾਸੇ ਕੋਈ ਸੰਗਮਰਮਰ ਨਹੀਂ ਸੀ। ਮਹਾਰਾਜਾ ਰਣਜੀਤ ਸਿੰਘ ਨੇ ਜਦ ੧੮੦੧ ਵਿਚ ਰਾਜ ਸੰਭਾਲਿਆ ਤਾਂ ਇਸ ਤੇ ਸੋਨੇ ਦੇ ਪੱਤਰੇ ਲਵਾਏ। ਇਸ ਕੰਮ ਲਈ ਸ. ਲਹਿਣਾ ਸਿੰਘ ਮਜੀਠੀਆ ਨੂੰ ਇੰਚਾਰਜ ਬਣਾਇਆ ਗਿਆ। ਜਦ ਪਿਛੇ ਜਿਹੇ ਨਿਸ਼ਕਾਮ ਸੇਵਾ ਜਥਾ ਨੇ ਦੋਬਾਰਾ ਨਵੇਂ ਸੋਨੇ ਦੇ ਪੱਤਰ ਚੜ੍ਹਾਏ ਤਾਂ ਜਿਹਨਾਂ ਨੇ ਉਦਾਂ ਦਰਸ਼ਨ ਕੀਤੇ ਵੇਖਿਆ ਹੋਣਾ ਹੈ ਕਿ ਜਦ ਪਹਿਲੇ ਪੱਤਰ ਉਤਰੇ ਤਾਂ ਹੇਠਾਂ ਸਾਰੀ ਰੰਗਕਾਰ ਚਿਤਰਕਾਰੀ ਮੁੜ ਨਜ਼ਰ ਆ ਰਹੀ ਸੀ। ਅੱਜ ਕਲ ਕੇਵਲ ਦਰਸ਼ਨੀ ਡਿਓੜੀ 'ਤੇ ਉਪਰ ਕੇਵਲ ਇਸਦੀ ਦਿੱਖ ਨਜ਼ਰ ਆਂਦੀ ਹੈ। ਸ਼ਾਇਦ ਨਵੇਂ ਪ੍ਰਧਾਨ ਸਾਹਿਬ ਦੇ ਸਮੇਂ ਇਸਤੇ ਵੀ ਚੂਨਾ ਫਿਰ ਰਿਹਾ ਹੈ ਤੇ ਆਖਰੀ ਇਤਿਹਾਸਕ ਨਿਸ਼ਾਨੀ ਵੀ ਮਿਟ ਜਾਵੇਗੀ। ਮੈਂ ਕਈ ਵਾਰੀ ਬੇਨਤੀ ਕੀਤੀ ਕਿ ਦਰਸ਼ਨੀ ਡਿਓੜੀ ਨੂੰ ਅਸਲ ਰੂਪ ਵਿਚ ਜੋ ਰਾਜਸਥਾਨੀ ਕਲਾ ਦਾ ਨਮੂਨਾ ਸੀ ਮੁੜ ਕਾਇਮ ਕਰੋ। ਜੋ ਸੰਗਮਰਮਰ ਦਰਬਾਰ ਸਾਹਿਬ ਵਿਚ ਲਗਿਆ ਉਹ ਕੇਵਲ ਉਸ ਪੁਲ ਤੇ ਹੈ ਜੋ ਡਿਓੜੀ ਤੇ ਦਰਬਾਰ ਸਾਹਿਬ ਵਿਚਕਾਰ ਹੈ। ਉਸਤੇ ਜਾਲੀ ਵਾਲੇ ਜੰਗਲੇ ਵੀ ਹਨ। ਇਹ ਸਾਰਾ ਰਾਜਸਥਾਨ ਤੋਂ ਮੰਗਵਾਇਆ ਗਿਆ। ਰੀਕਾਰਡ ਵਿਚ ਦਰਜ ਹੈ ਕਿ ਇਕ ਵਾਰੀ ਸੰਗਮਰਮਰ ਰਸਤੇ ਵਿਚ ਲੁਟਿਆ ਗਿਆ। ਉਸ ਜ਼ਮਾਨੇ ਵਿਚ ਕਿਸੇ ਮੁਸਲਮਾਨ ਦੀ ਵਸਤੂ ਸਿੱਖ ਲਈ ਭਿਟੀ ਹੋਈ ਮੰਨੀ ਜਾਂਦੀ ਸੀ। ਕੋਈ ਕਪੜਾ ਬਰਤਨ ਵੀ ਮੁਸਲਮਾਨ ਦਾ ਹੱਥ ਲੱਗੇ ਸਿੱਖ ਵਰਤੋਂ ਵਿਚ ਨਹੀਂ ਸੀ ਲਿਆਂਦਾ। ਫਿਰ ਮੁਸਲਮਾਨ ਮਕਬਰੇ ਦਾ ਪੱਥਰ ਤੇ ਉਹ ਵੀ ਪਵਿੱਤਰ ਸਥਾਨ ਤੇ ਕਿਵੇਂ ਲਾਇਆ ਜਾ ਸਕਦਾ ਹੈ। ਦੂਜਾ ਜਿਹੜਾ ਮਹਾਰਾਜਾ ਲੱਖਾਂ ਰੁਪਏ ਸੋਨੇ ਤੇ ਲੱਗਾ ਸਕਦਾ ਸੀ ਕਿ ਉਹ ਕੁਝ ਹਜ਼ਾਰਾਂ ਦਾ ਸੰਗਮਰਮਰ ਖਰੀਦ ਕੇ ਨਹੀਂ ਲਾ ਸਕਦਾ? ਮਹਾਰਾਜਾ ਸਾਹਿਬ ਨੇ ਤਾਂ ਸ਼ਾਹੀ ਮਸਜਿਦ ਜੋ ਕਿਲੇ ਦੇ ਸਾਹਮਣੇ ਸੀ ਉਸਤੇ ਵੀ ਖਰਚ ਕਰਕੇ ਸੰਵਾਰਿਆ। ਲਾਹੌਰ ਦਾ ਕੋਤਵਾਲ ਮੁਸਲਮਾਨ ਸੀ, ਕੀ ਉਹ ਇਹ ਗੱਲ ਬਰਦਾਸ਼ਤ ਕਰਦਾ ਕੀ ਮੁਸਲਮਾਨਾਂ ਦੇ ਮਕਬਰੇ ਕੋਈ ਤੋੜ ਦੇਵੇ। ਲੇਖਕ ਨੇ ਸੋਨੇ ਵਾਲੀ ਚਾਨਣੀ ਦੀ ਮਿਸਾਲ ਦਿੱਤੀ ਹੈ। ਗੁੰਬੀ ਸਿੰਘ ਨੇ ਚਾਨਣੀ ਦਰਬਾਰ ਸਿੰਘ ਤੋਂ ਵਾਪਸ ਕਰ ਦਿੱਤੀ ਕਿਉਂ ਜੋ ਇਕ ਵਾਰ ਇਹ ਮਹਾਰਾਜੇ ਲਈ ਲਗਾਈ ਗਈ ਸੀ। ਗੁੰਬੀ ਸਿੰਘ ਇਹ ਕਿਵੇਂ ਬਰਦਾਸ਼ਤ ਕਰ ਸਕਦੇ ਸਨ ਕਿ ਸੰਗਮਰਮਰ ਜੋ ਇਕ ਮਕਬਰੇ ਤੇ ਲੱਗਾ ਹੋਇਆ ਹੈ ਦਰਬਾਰ ਸਾਹਿਬ ਤੇ ਲਾਇਆ ਜਾਵੇ। ਜੋ ਪੁਲ ਤੇ ਜਾਲੀਆਂ ਸੰਗਮਰਮਰ ਦੀਆਂ ਹੁਣ ਹਨ ਉਹ ਪੁਰਾਣੀਆਂ ਹੀ ਹਨ ਜੋ ਉਸ ਵਕਤ ਰਾਜਸਥਾਨੀ ਕਾਰੀਗਰਾਂ ਨੇ ਇਥੇ ਆਕੇ ਬਣਾਈਆਂ ਸਨ।

ਇਹ ਪਰਚਾਰ ਜੋ ਪਾਕਿਸਤਾਨ ਵਿਚ ਕੀਤਾ ਜਾ ਰਿਹਾ ਹੈ ਇਹ ਕੋਈ ਸ਼ਰਾਰਤ ਹੈ ਕਿ ਮੁਸਲਿਮ-ਸਿੱਖ ਸੰਬੰਧ ਜੋ ਬੜੇ ਚੰਗੇ ਹੋਏ ਹਨ ਮੁੜ ਖਰਾਬ ਕੀਤੇ ਜਾਣ। ਸਾਨੂੰ ਤੁਰੰਤ ਇਤਿਹਾਸਕਾਰਾਂ ਤੋਂ ਖੋਜ ਕਰਵਾਕੇ ਇਸ ਸਾਜ਼ਸ਼ ਨੂੰ ਤੁਰੰਤ ਬੰਦ ਕਰਵਾਣਾ ਚਾਹੀਦਾ ਹੈ। ਅੱਜ ਦਰਬਾਰ ਸਾਹਿਬ ਸਾਰੀ ਦੁਨੀਆ ਵਿਚ ਸਤਿਕਾਰ ਤੇ ਖਿੱਚ ਦਾ ਕੇਂਦਰ ਹੈ। ਇਸ ਪਵਿੱਤਰ ਹਰੀ ਮੰਦਰ ਬਾਰੇ ਗਲਤ ਤੱਥ ਤੁਰੰਤ ਬੰਦ ਕਰਵਾਣ ਬਾਰੇ ਯਤਨ ਸਾਨੂੰ ਸਾਰਿਆਂ ਨੂੰ ਕਰਨੇ ਚਾਹੀਦੇ ਹਨ। ਅਜੀਤ ਅਖਬਾਰ ਤੇ ਹਰ ਐਡੀਟਰ ਦੀ ਪਾਕਿਸਤਾਨ ਪੰਜਾਬ ਵਿਚ ਬੜੀ ਮਾਨਤਾ ਹੈ। ਉਹ ਇਸ ਬਾਰੇ ਜ਼ਰੂਰ ਕਦਮ ਚੁੱਕਣ ਤੇ ਉਥੇ ਦੇ ਪੱਤਰਕਾਰਾਂ ਨੂੰ ਸਹੀ ਜਾਣਕਾਰੀ ਦੇਣ।

# ਵਹਿਮੀ ਦੇ 'ਵਾਰਿਸ'

— *ਸਾਧੂ ਸਿੰਘ ਕਿਸਾਨ*

ਕਿਸੇ ਦੀ ਵਿਰਾਸਤ, ਸੰਭਾਲਣ ਵਾਲੇ ਨੂੰ 'ਵਾਰਿਸ' ਆਖਿਆ ਜਾਂਦਾ ਹੈ। ਵਾਰਿਸ, ਧੀਆਂ, ਪੁੱਤਰ, ਪੋਤਰੇ, ਰਿਸ਼ਤੇਦਾਰ, ਮਿੱਤਰ, ਸ਼ਾਗਿਰਦ, ਸੇਵਕ, ਚੇਲੇ ਆਦਿ ਕੋਈ ਵੀ ਹੋ ਸਕਦੇ ਹਨ।

ਗੁਰਬਾਣੀ ਦੀ ਪੰਗਤੀ ਹੈ- ਬਾਬਾਣੀਆਂ ਕਹਾਣੀਆਂ ਪੁੱਤ ਸਪੁੱਤ ਕਰੇਨ॥ ਮੈਂ ਇਸ ਦਾ ਭਾਵ ਇਉਂ ਸਮਝਦਾ ਹਾਂ- ਵਡਿਆਂ ਦੀਆਂ ਗੱਲਾਂ ਪੁੱਤਾਂ ਨੂੰ ਸਪੁਤ ਬਣਾ ਦੇਂਦੀਆਂ ਹਨ। ਅਥਵਾ-ਇਹ ਗੱਲਾਂ ਪੁੱਤ-ਸਪੁੱਤ ਹੀ ਕਰਦੇ ਹਨ। ਤੇ ਓਹੀ ਸਹੀ ਵਾਰਿਸ ਹੋਂਦੇ ਹਨ।

'ਵਿਰਾਸਤ', 'ਜਾਇਦਾਦ' ਕਈ ਤਰ੍ਹਾਂ ਦੀ ਹੋ ਸਕਦੀ ਹੈ। ਜਿਵੇਂ ਜ਼ਮੀਨ, ਮਕਾਨ, ਮਾਇਆ, ਹੱਥ ਲਿਖ਼ਤ, ਕੀਰਤੀ, ਜੱਸ, ਗੁਣ ਵਗੈਰਾ।

ਸੰਤ ਤਰਨ ਸਿੰਘ ਵਹਿਮੀ ਜੀ ਦੇ ਚਾਰ ਪੁੱਤਰ ਹਨ। ਜਿੰਨ੍ਹਾਂ ਜ਼ਮੀਨ ਤਾਂ ਵੰਡ ਕੇ ਸੰਭਾਲ ਲਈ, ਪਰ ਪੁਸਤਕਾਂ ਨਾ ਸੰਭਾਲੀਆਂ। ਭਾਵ ਓਹਨਾਂ ਤੋਂ, ਜਾਂ ਉਹਨਾਂ ਦਾ ਕੋਈ ਗੁਣ ਗ੍ਰਹਿਣ ਨਾ ਕੀਤਾ। ਹਾਂ ਇਕ ਬੇਟੇ ਨੇ ਵਹਿਮੀ ਜੀ ਦੀ ਲਾਈ-ਬਾਰ੍ਹਵੇਂ ਗੁਰਾਂ ਨਮਿਤ ਬਾਰਵੀਂ ਨੂੰ, ਅਗੇ ਤੋਰਨ ਵਿਚ, ਬਹੁਤ ਯੋਗਦਾਨ ਪਾਇਆ ਹੈ ਤੇ ਸਰਗਰਮ ਹੈ। ਅਤੇ ਸਮਾਜ ਵਿਚ ਕੀਰਤਨ ਕਰਕੇ ਜਾਣਿਆ ਜਾਂਦਾ ਹੈ। 'ਨਾਮਧਾਰੀ ਪੰਜਾਬੀ ਸਾਹਿਤ ਸਭਾ', ਨੂੰ (ਜਿਸਦਾ ਬੂਟਾ ਵਹਿਮੀ ਜੀ ਨੇ ਲਾਇਆ ਸੀ) ਵੀ ਮੈਂ ਕੁਛ ਹੱਦ ਤੱਕ, ਵਾਰਿਸ ਵਜੋਂ ਕਬੂਲ ਕਰਦਾ ਹਾਂ-ਜੋ ਬਹੁਤ ਬਿਖੜੀਆਂ ਹਾਲਤਾਂ ਵਿਚ ਵੀ ਲੰਮੇ ਸਮੇਂ ਤੋਂ ਜੁੜ ਕੇ ਚਲੀ ਆ ਰਹੀ ਹੈ। ਵਹਿਮੀ ਜੀ ਦੇ ਇਕ ਭਣੇਂਵੇਂ ਨੇ ਵੀ, 'ਵਿਰਾਸਤ', ਵਜੋਂ ਲਿਖਣ ਗੀਤ ਨੂੰ ਅਗੇ ਤੋਰਿਆ ਹੈ। ਦੂਸਰੇ ਨੇ ਪੰਥਕ ਪ੍ਰਚਾਰ ਕਰ ਕੇ ਨਾਮਣਾ ਖੱਟਿਆ ਹੈ।

ਵਹਿਮੀ ਜੀ ਦੀ 'ਵਿਰਾਸਤ' ਸੰਭਾਲਣ ਵਿਚ ਇੱਕੋ ਇਕ ਨਾਮਧਾਰੀ ਮਾਸਿਕ 'ਵਰਿਆਮ' ਨੇ ਵੀ ਵੱਡਾ ਯੋਗਦਾਨ ਪਾਇਆ ਹੈ। ਇਸੇ ਤਰ੍ਹਾਂ ਵਹਿਮੀ ਜੀ ਦੇ ਇਲਾਕੇ ਦੇ ਪ੍ਰਸਿਧ ਸਮਾਜਸੇਵੀ ਅਤੇ ਲੇਖਕ ਸੁਵਰਨ ਸਿੰਘ ਵਿਰਕ ਨੇ ਵੀ।

ਪਰ, ਸਭ ਤੋਂ ਵਿਲੱਖਣ ਗੱਲ ਜੋ ਵਹਿਮੀ ਜੀ ਦੇ ਪਾਠਕਾਂ ਨੇ ਕਰ ਵਿਖਾਈ-ਉਸਦਾ ਜ਼ਿਕਰ ਉਚੇਚਾ ਕਰਨਾ ਬਣਦਾ ਹੈ।

ਕਿਸੇ ਆਮ ਆਦਮੀ ਦੀ 'ਵਿਰਾਸਤ' ਸੰਭਾਲਣੀ ਔਖਾ ਕੰਮ ਨਹੀਂ-ਪਰ ਅਤਿ ਪ੍ਰਤਿਭਾਵਾਨ ਵਿਅਕਤੀ ਦੀ ਪੈੜ ਪਿੱਛੇ ਤੁਰਨ ਵਾਸਤੇ-ਓਹਦੇ ਨੇੜੇ ਤੇੜੇ ਦੀ ਸਮਝ ਹੋਣੀ ਬੜੀ ਜ਼ਰੂਰੀ ਹੈ। ਇਹੋ ਜਿਹੇ ਮਾਨਵਾਂ ਦੇ ਪਰਿਵਾਰ ਵਿਚੋਂ, ਅਗੋਂ ਓਸੇ ਤਰਾਂ ਦਾ ਹੋਣਾ, ਏਹ ਮਿਸਾਲ ਉਚੇਚੇ ਲੱਭਿਆਂ ਤਾਂ ਭਾਵੇਂ ਲੱਭ ਜਾਇ। ਜਿਵੇਂ ਪੰਜਾਬੀ ਦਾ ਅਖਾਣ ਹੈ-ਕਿ ਬੋਹੜ ਦੀ ਥਾਂ ਬੋਹੜ ਨਹੀਂ ਹੋਂਦੀ।

ਜੇਹੜਾ ਕੰਮ ਪੁੱਤ, ਪਰਿਵਾਰ, ਪੰਥ, ਸਮਾਜ ਨਾ ਕਰ ਸਕਿਆ-ਓਹ 'ਦੋਂਹ' ਪਾਠਕਾਂ ਨੇ ਕਰ ਵਿਖਾਇਆ। ਇਹ ਪਾਠਕ ਵਹਿਮੀ ਜੀ ਨੂੰ ਸਾਂਗੋ-ਪਾਂਗ ਨਾ ਪੜ੍ਹ ਸਕੇ, ਪਰ ਜਿੰਨਾਂ ਪੜ੍ਹਿਆ ਪੂਰਾ ਖੁੱਭ ਕੇ ਪੜ੍ਹਿਆ। ਦੂਹਾਂ-ਵੱਖੋ ਵੱਖ ਪੜ੍ਹ ਕੇ, ਇੱਕੋ ਤਰਾਂ ਸੋਚਿਆ। ਪਈ 'ਹਰਿਆਣੇ' ਦੇ ਸਭ ਤੋਂ ਵੱਧ, ਪੰਜਾਬੀ ਵਿਚ ਲਿਖਣ ਵਾਲੇ ਦੇ ਨਾਂ ਤੇ, ਵੱਡਾ 'ਸਰਕਾਰੀ ਸਨਮਾਨ' ਜਾਰੀ ਹੋਣਾ ਚਾਹੀਦਾ ਹੈ।

ਹੁਣ ਜਦੋਂ ਹੁੱਡਾ ਸਰਕਾਰ ਵਲੋਂ ੫੧,੦੦੦ (ਇਕਵੰਜਾ ਹਜ਼ਾਰ) ਦਾ, ਵਹਿਮੀ ਜੀ ਦੇ ਨਾਂ ਤੇ ਸਨਮਾਨ ਜਾਰੀ ਹੋ ਕੇ, ਇਕ ਲੇਖਕ ਨੂੰ ਦਿੱਤਾ ਜਾ ਚੁੱਕਾ ਹੈ, ਤਾਂ ਏਹਨਾਂ ਦੋ ਪਾਠਕਾਂ ਦੇ ਨਾਮ, ਵਹਿਮੀ ਜੀ ਦੇ ਵਿਸ਼ੇਸ਼ ਵਾਰਸਾਂ, ਵਜੋਂ ਦੱਸ ਦੇਣੇ ਵਾਜਬ ਹੋਣਗੇ।

ਸਨਮਾਨ ਰੂਪੀ ਫਲਦਾਰ ਬੂਟੇ ਦਾ ਬੀਜ, ਅਨੇਕਾਂ ਪੁਸਤਕਾਂ ਦੇ ਰਚੇਤਾ 'ਡਾ. ਜੀ. ਡੀ. ਚੌਧਰੀ' ਦੇ ਜ਼ਰਖ਼ੇਜ਼ ਦਿਮਾਗ ਵਿਚ ਪੁੰਗਰਿਆ, ਜਿਸ ਨੂੰ ਵਿਚਾਰਾਂ ਦੀ ਖਾਦ, ਪਿਆਰ ਦੇ ਪਾਣੀ ਨਾਲ ਸਿੰਜ ਕੇ, ਫਲਵਾਨ ਹੋਣ ਤੱਕ ਪੁਚਾਇਆ-ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਦੇ ਡਾਇਰੈਕਟਰ 'ਸੀ.ਆਰ. ਮੁਦਗਿਲ' ਨੇ, ਜੋ ਕਿ ਆਪ ਵੀ ਚਾਰ-ਪੰਜ ਦਰਜਨਾਂ ਪੁਸਤਕਾਂ ਦੇ ਲਿਖਾਰੀ ਹਨ। ਏਹਨਾਂ ਹਰਿਆਣਾ ਦੇ ਤਦ ਵਕਤੀ ਸਿਖਿਆ ਮੰਤਰੀ ਫੂਲ ਚੰਦ ਮੁਲਾਣਾ ਨਾਲ ਗੱਲ ਕੀਤੀ-ਜਿਸ ਨੇ ਸੁਣ ਕੇ, ਸਮਝ ਕੇ, ਹਾਂ ਕਰ ਦਿੱਤੀ-ਅਤੇ ਸਰਕਾਰ ਤੋਂ ਐਲਾਨ ਕਰਾ ਦਿੱਤਾ। ਇਸ ਤਰਾਂ ਦੋ ਪਾਠਕਾਂ ਦੀ ਮੇਹਨਤ ਰੰਗ ਲਿਆਈ।

## ਜਲੰਧਰ ਵਿਚ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਪੁਰਬ

ਸਤਿਗੁਰੂ ਰਾਮ ਸਿੰਘ ਜੀ ਦਾ ਜਨਮ ਦਿਹਾੜਾ ਸੈਂਟਰਲ ਟਾਊਨ ਲਾਡੋਵਾਲੀ ਰੋਡ ਜਲੰਧਰ ਨੇੜੇ ਸਥਿਤ ਨਾਮਧਾਰੀ ਧਰਮਸ਼ਾਲਾ ਵਿਖੇ ੧੭ ਫਰਵਰੀ ਐਤਵਾਰ ਨੂੰ ਨਾਮਧਾਰੀ ਸੰਗਤ ਵੱਲੋਂ ਧੂਮਧਾਮ ਨਾਲ ਮਨਾਇਆ ਗਿਆ। ਨਾਮਧਾਰੀ ਸਭਾ ਵੱਲੋਂ ਕਰਵਾਏ ਗਏ ਸਮਾਗਮ ਵਿਚ ਰਾਗੀ ਭਾਈ ਸੁਰਮੁਖ ਸਿੰਘ, ਦਵਿੰਦਰ ਸਿੰਘ ਸ਼ਾਮ ਸਿੰਘ ਹਜ਼ੂਰੀ ਕੀਰਤਨੀਏ ਸਤਿਗੁਰੂ ਜਗਜੀਤ ਸਿੰਘ ਨਾਮਧਾਰੀ ਦਰਬਾਰ ਭੈਣੀ ਸਾਹਿਬ ਨੇ ਜਥੇ ਸਮੇਤ ਕੀਰਤਨ ਕੀਤਾ। ਉਨ੍ਹਾਂ ਤੋਂ ਇਲਾਵਾ ਜਥੇਦਾਰ ਗੁਰਲਾਲ ਸਿੰਘ ਸ੍ਰੀ ਭੈਣੀ ਸਾਹਿਬ ਅਤੇ ਜਥੇਦਾਰ ਸੁਰਿੰਦਰ ਸਿੰਘ ਛਿੰਦਾ ਜਲੰਧਰ ਨੇ ਹੱਲੇ ਦਾ ਦੀਵਾਨ ਸਜਾਇਆ। ਸੰਤ ਬਲਬੀਰ ਸਿੰਘ ਨੇ ਸਵੇਰੇ ਆਸਾ ਦੀ ਵਾਰ ਦੀ ਕੀਰਤਨ ਕੀਤਾ। ਸ. ਜਗਦੀਸ਼ ਸਿੰਘ ਵਰਿਆਮ ਜਨਰਲ ਸਕੱਤਰ ਨਾਮਧਾਰੀ ਦਰਬਾਰ ਭੈਣੀ ਸਾਹਿਬ ਨੇ ਸਟੇਜ ਸਕੱਤਰ ਦੀ ਸੇਵਾ ਨਿਭਾਉਂਦਿਆਂ ਆਏ ਬੁਲਾਰਿਆਂ ਤੇ ਕੀਰਤਨੀ ਜਥਿਆਂ ਬਾਰੇ ਜਾਣਕਾਰੀ ਦਿੱਤੀ। ਸ. ਸਵਰਨ ਸਿੰਘ ਵਿਰਕ ਕਰੀਵਾਲਾ (ਸਿਰਸਾ) ਨੇ ਸਤਿਗੁਰੂ ਰਾਮ ਸਿੰਘ ਜੀ ਜੀਵਨੀ ਬਾਰੇ ਨਵੇਂ ਤੱਥ ਪੇਸ਼ ਕਰਕੇ ਰੌਸ਼ਨੀ ਪਾਈ। ਡਾ. ਜੋਗਿੰਦਰ ਸਿੰਘ ਮੁਖੀ ਗੁਰੂ ਰਾਮ ਸਿੰਘ ਚੇਅਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਨੇ ਸਤਿਗੁਰੂ ਰਾਮ ਸਿੰਘ ਹੁਰਾਂ ਦੀ ਜੀਵਨੀ ਬਾਰੇ ਕੀਤੀ ਖੋਜ ਅਤੇ ਕੂਕਾ ਲਹਿਰ ਬਾਰੇ ਜਾਣਕਾਰੀ ਦਿੱਤੀ। ਉਨ੍ਹਾਂ ਦੱਸਿਆ ਕਿ ਉਹ ਪੰਜਾਬ ਦੇ ੧੯ ਜ਼ਿਲ੍ਹਿਆਂ ਵਿਚੋਂ ੧੯੦੦ ਨਾਮਧਾਰੀ ਪਰਿਵਾਰ ਚੁਣ ਕੇ ਉਨ੍ਹਾਂ ਦੀ ਜੀਵਨੀ ਦੇ ਵੱਖ-ਵੱਖ ਪਹਿਲੂਆਂ ਬਾਰੇ ਸਰਵੇਖਣ ਕਰ ਰਹੇ ਹਨ। ਜ਼ਿਲ੍ਹਾ ਗੁਰਦਾਸਪੁਰ, ਅੰਮ੍ਰਿਤਸਰ ਤੇ ਤਰਨ ਤਾਰਨ ਵਿਚ ਇਹ ਕੰਮ ਹੋ ਚੁੱਕਾ ਹੈ। ਜਲੰਧਰ ਵਿਚ ਉਨ੍ਹਾਂ ਨੇ ਕੁਝ ਕੰਮ ਕੀਤਾ ਹੈ। ਉਨ੍ਹਾਂ ਦੱਸਿਆ ਕਿ ਪੜ੍ਹਾਈ ਦੇ ਖੇਤਰ ਵਿਚ ਜ਼ਿਲ੍ਹਾ ਜਲੰਧਰ ਦੇ ਨਾਮਧਾਰੀ ਸਭ ਤੋਂ ਅੱਗੇ ਅਤੇ ਤਰਨ ਤਾਰਨ ਵਿਚ ਸਭ ਤੋਂ ਪਿੱਛੇ ਹਨ ਜਦੋਂ ਕਿ ਭਰੂਣ ਹੱਤਿਆ ਦੀ ਪਿਰਤ ਨਾਮਧਾਰੀਆਂ ਵਿਚ ਬਹੁਤ ਘੱਟ ਹੈ। ਅੰਮ੍ਰਿਤਸਰ ਤੇ ਤਾਰਨ ਤਾਰਨ ਨੂੰ ਛੱਡ ਕੇ ਸਾਰੇ ਪੰਜਾਬ ਦੇ ਜ਼ਿਲ੍ਹਿਆਂ ਵਿੱਚ ਔਰਤਾਂ ਤੇ ਮਰਦਾਂ ਦਾ ਅਨੁਪਾਤ ਤਸੱਲੀਬਖਸ਼ ਹੈ। ਇੱਕ ਹਜ਼ਾਰ ਮਰਦਾਂ ਪਿੱਛੇ ੯੦੦ ਔਰਤਾਂ ਹਨ। ਉਨ੍ਹਾਂ ਕਿਹਾ ਕਿ ਨਾਮਧਾਰੀਆਂ ਨੂੰ ਸਿਰਫ਼ ਰਾਮਗੜ੍ਹੀਆਂ ਬਰਾਦਰੀ ਨਾਲ ਜੋੜਨਾ ਠੀਕ ਨਹੀਂ, ਇਨ੍ਹਾਂ ਵਿੱਚ ਖੇਤੀਬਾੜੀ ਦਾ ਕੰਮ ਕਰਨ ਵਾਲੇ ਕਿਸਾਨ ਤੇ ਵਪਾਰੀ ਵੀ ਸ਼ਾਮਿਲ ਹਨ।

## ਮਾਲੇਰਕੋਟਲੇ ਰਾਜ-ਪੱਧਰੀ ਨਾਮਧਾਰੀ-ਸ਼ਹੀਦੀ ਜੋੜ-ਮੇਲ

ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਿਰਜੀ-ਸਿੱਖੀ ਤੇ ਖ਼ਾਲਸੇ ਦੀ ਰੀਤ ਨੂੰ ਕਾਇਮ ਰੱਖਣ ਵਾਲੇ ਉਨ੍ਹਾਂ ਦੇ ਵਾਰਿਸ ਨਾਮਧਾਰੀ-ਲਹਿਰ ਦੇ ਸੰਸਥਾਪਕ-ਰਾਹਨੁਮਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜੁਝਾਰੂ ਮਰਜੀਵੜੇ ਸ਼ਹੀਦ ਯੋਧਿਆਂ ਦੀ ੧੩੭ਵੀਂ ਸਾਲਾਨਾ ਯਾਦ, ਕੂਕਿਆਂ ਦੇ ਰੱਕੜ ਮਾਲਰੇਕੋਟਲੇ ਵਿਖੇ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਛੱਤਰ ਛਾਇਆ ਹੇਠ, ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਸਰਕਾਰ ਵੱਲੋਂ ਰਾਜ-ਪੱਧਰੀ ਸਮਾਗਮ ਮਨਾਇਆ ਗਿਆ।

ਮਿਤੀ ੧੭ ਅਤੇ ੧੮ ਜਨਵਰੀ ੧੮੭੨ ਨੂੰ ਨਾਮਧਾਰੀ ਸਿੰਘ ੬੫ ਕੂਕੇ ਤੋਪਾਂ ਨਾਲ ਉਡਾਏ ਗਏ ਅਤੇ ਇਕ ੧੨ ਸਾਲਾਂ ਦਾ ਬੱਚਾ ਤਲਵਾਰ ਨਾਲ ਸ਼ਹੀਦ ਕੀਤਾ ਗਿਆ, ਇਕ ੯ ਸਾਲ ਦਾ ਬੱਚਾ ਆਪਣੇ ਮਾਮੇ ਦੀ ਪਿੱਠ ਤੇ ਚੜ੍ਹ ਕੇ ਤੋਪਾਂ ਸਾਹਵੇਂ ਸ਼ਹੀਦੀ ਜਾਮ ਪੀ ਗਿਆ। ਇਹਨਾਂ ਸ਼ਹੀਦਾਂ ਨੂੰ ਪ੍ਰਣਾਮ ਕਰਨ ਵਾਲੇ ਰਾਜ ਅਤੇ ਕੇਂਦਰ ਸਰਕਾਰ ਦੇ ਮੰਤਰੀਆਂ ਨੇ ਵਿਸ਼ੇਸ਼ ਤੌਰ ਤੇ ਸ਼ਮੂਲੀਅਤ ਕੀਤੀ। ਸ. ਪ੍ਰਕਾਸ਼ ਸਿੰਘ ਬਾਦਲ ਸ਼ਹੀਦਾਂ ਨੂੰ ਪ੍ਰਣਾਮ ਕਰਦੇ ਹੋਏ ਸਭ ਤੋਂ ਪਹਿਲਾਂ ਸ਼ਹੀਦੀ ਖੰਡੇ ਨੂੰ ਨਤਮਸਤਕ ਹੋਏ ਅਤੇ ਫਿਰ ਸਤਿਗੁਰੂ ਜੀ ਦੇ ਚਰਣਾਂ ਤੇ ਨਮਸਕਾਰ ਕਰ ਕੇ ਆਪਣੀ ਸ਼ਰਧਾ ਪ੍ਰਗਟ ਕੀਤੀ। ਸ. ਬਾਦਲ ਸਾਹਿਬ ਨੇ ਸ਼ਰਧਾਂਜਲੀ ਅਰਪਣ ਕਰਦਿਆਂ ਕਿਹਾ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਦੇਸ਼ ਦੀ ਆਜ਼ਾਦੀ ਲਈ ਨਾ-ਮਿਲਵਰਤਨ ਦੀ ਲਹਿਰ ਚਲਾ ਕੇ ਆਜ਼ਾਦੀ ਸੰਗਰਾਮ ਨੂੰ ਨਵੀਂ ਦਿਸ਼ਾ ਦਿੱਤੀ। ਪੰਜਾਬ ਨੂੰ ਮਾਣ ਹੈ ਇਨ੍ਹਾਂ ਦੇ ਮਹਾਨ ਸਪੂਤ ਸਿੱਖਾਂ ਨੇ ਜ਼ਾਲਮ ਗੋਰਿਆਂ ਤੋਂ ਦੇਸ਼ ਆਜ਼ਾਦ ਕਰਾਉਣ ਲਈ, ਪਾਪ ਦੀ ਜੜ੍ਹ ਪੁੱਟਣ ਲਈ, ਆਪਣੇ ਆਪ ਨੂੰ ਤੋਪਾਂ ਮੂਹਰੇ ਖੜ੍ਹਕੇ ਤੂੰਬਾ ਤੂੰਬਾ ਉਡਵਾਇਆ, ਅਤੇ ਸ਼ਹੀਦ ਬਾਬਾ ਬਿਸ਼ਨ ਸਿੰਘ, ਬਾਬਾ ਵਰਿਆਮ ਸਿੰਘ ਸ਼ਹੀਦਾਂ ਨੂੰ ਪ੍ਰਣਾਮ ਹੈ, ਇਨ੍ਹਾਂ ਸ਼ਹੀਦਾਂ ਦੇ ਲਹੂ ਨਾਲ ਰੰਗੀ ਧਰਤੀ-ਭਵਿੱਖ ਦੀਆਂ ਪੀੜ੍ਹੀਆਂ ਲਈ ਪ੍ਰੇਰਨਾ ਸ੍ਰੋਤ ਹੈ। ਸ਼ਹੀਦ ਕੌਮ ਦਾ ਸਰਮਾਇਆ ਹੁੰਦੇ ਹਨ, ਸਭ ਤੋਂ ਵੱਧ

ਪੰਜਾਬੀਆਂ ਅਤੇ ਨਾਮਧਾਰੀਆਂ ਦੀ ਸ਼ਹੀਦੀ ਦਾ ਯੋਗਦਾਨ ਹੈ, ਦੇਸ਼ ਨੂੰ ਆਜ਼ਾਦ ਕਰਾਉਣ ਲਈ। ਸ਼ਹੀਦ ਸਮੁੱਚੀ ਮਨੁੱਖਤਾ ਤੇ ਸਿਧਾਂਤਾਂ ਦੀ ਰਾਖੀ ਲਈ ਕੁਰਬਾਨੀ ਕਰਦੇ ਹਨ, ਇਹਨਾਂ ਸਾਰੇ ਸ਼ਹੀਦਾਂ ਦੀਆਂ ਪੰਜਾਬ ਵਿਚ ਢੁੱਕਵੀਆਂ ਯਾਦਗਾਰਾਂ ਬਣਾਉਣ ਲਈ, ਸ. ਬਾਦਲ ਨੇ ਐਲਾਨ ਕੀਤਾ ਅਤੇ ਹੋਰ ਵੀ ਜੋ ਸਰਕਾਰ ਦੇ ਜ਼ਿੰਮੇ ਸਤਿਗੁਰੂ ਜੀ ਸੇਵਾ ਲਾਉਣਗੇ ਉਸ ਸੇਵਾ ਲਈ ਸਦਾ ਹੀ ਤਤਪਰ ਹਨ। ਇਸ ਮੌਕੇ ਕੈਬਨਿਟ ਮੰਤਰੀ ਸ. ਸੁਖਦੇਵ ਸਿੰਘ ਢੀਂਡਸਾ, ਸ. ਹੀਰਾ ਸਿੰਘ ਗਾਬੜੀਆ, ਸ. ਜਸਬੀਰ ਸਿੰਘ ਸਾਬਕਾ ਮੰਤਰੀ, ਕੈਨੇਡਾ ਦੀ ਕੈਬਨਿਟ ਮੰਤਰੀ ਡਾ. ਰੂਬੀ ਢੱਲਾ ਨੇ ਵੀ ਸ਼ਹੀਦਾਂ ਨੂੰ ਪ੍ਰਣਾਮ ਕਰਦੇ ਹੋਏ ਮਾਣ ਮਹਿਸੂਸ ਕੀਤਾ। ਬਾਦਲ ਸਰਕਾਰ ਵੱਲੋਂ ਹੋਰ ਵੀ ਕਿਹਾ ਗਿਆ ਕਿ ਬੜੇ ਦੁੱਖ ਦੀ ਗੱਲ ਹੈ ਅਸੀਂ ਉਨ੍ਹਾਂ ਦੇ ਸੁਪਨੇ ਸਾਕਾਰ ਨਹੀਂ ਕਰ ਸਕੇ, ਸਾਨੂੰ ਪ੍ਰਣ ਕਰਨਾ ਚਾਹੀਦਾ ਹੈ-ਉਨ੍ਹਾਂ ਸ਼ਹੀਦਾਂ ਦੀ ਸੋਚ ਨੂੰ ਸਾਕਾਰ ਕਰ ਸਕੀਏ ਤੇ ਜੋ ਆਨੰਦ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਮਿਲਿਆ, ਮੈਂ ਸਦਾ ਹੀ ਰਿਣੀ ਹਾਂ ਤੇ ਉਨ੍ਹਾਂ ਦਾ ਹਰ ਹੁਕਮ ਉਨ੍ਹਾਂ ਲਈ ਨਵਾਂ ਰਾਹ ਹੈ, ਤੇ ਮੈਥੋਂ ਨਾਂਹ ਹੋ ਹੀ ਨਹੀਂ ਸਕਦੀ। ਸ੍ਰੀ ਤੀਕਸ਼ਣ ਸੂਦ ਨੇ ਭਾਵਪੂਰਨ ਸ਼ਰਧਾਂਜਲੀ ਪੇਸ਼ ਕੀਤੀ। ਬੱਚਿਆਂ ਸਮੂਹ ਗਾਣ ਤੇ ਬੱਚੀ ਜੈਸਮੀਨ ਕੌਰ ਵਲੋਂ ਸ਼ਹੀਦੀ ਗੀਤ ਗਾਇਣ ਕੀਤੇ ਗਏ। ਨਵਾਬ ਮਾਲਰੇਕੋਟਲਾ ਸ਼ੇਰ ਮੁਹੰਮਦ ਖਾਂ ਦੀ, ੯ਵੀਂ ਪੀੜ੍ਹੀ ਦੇ ਵਾਰਿਸ ਜਨਾਬ ਨਦੀਮ ਅਨਵਰ ਖਾਂ ਨੇ ਸ਼ਿਰਕਤ ਕੀਤੀ ਤੇ ਸ਼ਰਧਾ ਦੇ ਫੁਲ ਭੇਟ ਕੀਤੇ। ਆਰੀਆ ਸਮਾਜ ਦੇ ਉਪ ਪ੍ਰਧਾਨ ਸ੍ਰੀ ਸੁਆਮੀ ਬ੍ਰਹਮਾ ਅਵੇਸ਼ ਪੰਡਿਤ ਨੇ ਭਾਵਪੂਰਤ ਪ੍ਰਣਾਮ ਕਰਕੇ ਸ਼ਹੀਦਾਂ ਨੂੰ ਸ਼ਰਧਾਂਜਲੀ ਅਰਪਣ ਕੀਤੀ ਤੇ ਜੋਸ਼ ਭਰੇ ਲਹਿਜੇ ਵਿਚ ਇਨ੍ਹਾਂ ਸ਼ਬਦਾਂ : "ਇਸ ਧਰਤੀ ਕੋ ਪ੍ਰਣਾਮ ਕਰਤਾ ਹੂੰ, ਇਸ ਧਰਤੀ ਸੇ ਔਰ ਭੀ ਸ਼ੇਰ-ਯੋਧਾ ਪੈਦਾ ਹੋਂਗੇ..." ਨਾਲ ਆਪਣੀ ਤਕਰੀਰ ਸਮਾਪਤ ਕੀਤੀ।

ਸੰਗਰੂਰ ਜ਼ਿਲ੍ਹੇ ਦੇ ਅਕਾਲੀ ਦਲ ਦੇ ਪ੍ਰਧਾਨ ਸ. ਰਾਜਿੰਦਰਾ ਸਿੰਘ ਕਾਂਝਲਾ ਨੇ ਭਾਵ-ਭਿੰਨੀ ਸ਼ਰਧਾ ਪ੍ਰਗਟ ਕਰਦਿਆਂ, ਸ਼ਹੀਦਾਂ ਨੂੰ, ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਨਾਮਿਲਵਰਤਨ ਲਹਿਰ ਬਾਰੇ ਚਾਨਣਾ ਪਾਇਆ। ਇਸ ਸਮਾਗਮ ਦੌਰਾਨ-ਨਾਮਧਾਰੀ ਵਿਦਵਾਨਾਂ ਜਥੇਦਾਰਾਂ ਕੀਰਤਨਕਾਰਾਂ ਨੇ ਵਿਸ਼ੇਸ਼ ਤੌਰ ਤੇ ਆਪੋ ਆਪਣੇ ਵਿਚਾਰ, ਕਥਾ-ਇਤਿਹਾਸ ਤੇ ਦੀਵਾਨ ਸਜਾਏ। ਸੰਤ ਜੋਗਾ ਸਿੰਘ ਕਵੀਸ਼ਰ ਨੇ ਬੜੇ ਸੋਹਣੇ ਅੰਦਾਜ਼-ਅਵਾਜ਼ 'ਚ ਆਪਣੀ ਸ਼ਰਧਾ ਕਵੀਸ਼ਰੀ ਗਾਇਣ ਕਰਕੇ ਪੇਸ਼ ਕੀਤੀ। ਜਥੇਦਾਰ ਇਕਬਾਲ ਸਿੰਘ, ਜਥੇਦਾਰ ਗੁਰਦੀਪ ਸਿੰਘ ਭੈਣੀ ਸਾਹਿਬ ਨੇ ਬੜੇ ਜੋਸ਼ੀਲੇ ਢੰਗ ਨਾਲ ਹੱਲੇ ਦੇ ਦੀਵਾਨ ਸਜਾਏ। ਸ੍ਰੀ ਸਤਿਗੁਰੂ ਜੀ ਦੇ ਹਜ਼ੂਰੀ ਰਾਗੀ ਜੱਥੇ-ਸੰਤ ਹਰਬੰਸ ਸਿੰਘ ਜੀ, ਸੰਤ ਸੁਖਦੇਵ ਸਿੰਘ ਜੀ ਸਾਥੀਆਂ ਨੇ ਸ਼ਰਧਾ-ਪਿਆਰ-ਸਤਿਕਾਰ ਨਾਲ, ਇਲਾਹੀ ਗੁਰਬਾਣੀ ਦਾ ਮਨੋਹਰ ਕੀਰਤਨ ਕਰ ਕੇ ਸੰਗਤਾਂ ਨੂੰ ਨਿਹਾਲੋ-ਨਿਹਾਲ ਕਰ ਦਿੱਤਾ। "ਧਰਮ ਹੇਤ ਇਤੀ ਜਿਨ ਕਰੀ-ਸੀਸ ਦੀਆ ਪਰ ਸੀ ਨਾ ਉਚਰੀ"...। ਇਸੇ ਦੌਰਾਨ ਨਾਮਧਾਰੀ ਸ਼ਖਸੀਅਤ ਸੰਤ ਅਜੀਤ ਸਿੰਘ ਲਾਇਲ ਨੇ ਬੜੇ ਹੀ ਹੁਲਾਸ-ਚਾਅ ਨਾਲ, ਨਾਮਧਾਰੀ ਸ਼ਹੀਦਾਂ ਬਾਰੇ ਜਾਣਕਾਰੀ ਦਿੱਤੀ ਅਤੇ ਰਾਜ ਪੱਧਰ ਦੇ ਆਏ ਵਿਸ਼ੇਸ਼ ਮੰਤਰੀ ਸਾਹਿਬਾਨ ਤੇ ਪਤਵੰਤਿਆ ਨੂੰ 'ਜੀ ਆਇਆਂ' ਅਤੇ ਧੰਨਵਾਦ ਕੀਤਾ ਅਤੇ ਸੰਤ ਲਾਇਲ ਜੀ ਨੇ ਸਟੇਜ ਸੇਵਾ ਬਾਖੂਬੀ ਨਿਭਾਈ। ਇਸ ਵਿਸ਼ੇਸ਼ ਪ੍ਰੋਗਰਾਮ ਵਿਚ ਨਾਮਧਾਰੀ ਸਾਹਿਤ ਸਭਾ ਹਰਿਆਣਾ ਵੱਲੋਂ ਮਨੋਹਰ ਕਵੀ-ਦਰਬਾਰ ਦਾ ਵੀ ਆਯੋਜਤ ਕੀਤਾ ਗਿਆ: ਜਿਸ ਦਾ ਵੇਰਵਾ ਇਸ ਪ੍ਰਕਾਰ ਹੈ;

ਸਭਾ ਦੇ ਪ੍ਰਧਾਨ ਕਵੀ ਸ. ਜੋਗਿੰਦਰ ਸਿੰਘ ਮੁਕਤਾ ਨੇ ਗੀਤ ਵਧੀਆ ਆਵਾਜ਼ ਨਾਲ ਗਾ ਕੇ ਆਪਣੀ ਸਟੇਜ ਤੇ ਕਵੀ ਦਰਬਾਰ ਦਾ ਅਗਾਜ਼ ਕੀਤਾ—

"ਸਸਤੀ ਨਹੀਂ ਇਹ ਅਜ਼ਾਦੀ ਮਿਲੀ ਸਾਨੂੰ,
ਇਹਦੇ ਵਾਸਤੇ ਪੂਰਾਂ ਦੇ ਪੂਰ ਖੱਪ ਗਏ,
ਬਾਨੀ ਵਤਨ ਦੀ ਆਜ਼ਾਦੀ ਦੇ ਬਣ ਕੂਕੇ,
ਰੱਕੜ ਕੋਟਲੇ ਲਈ ਮਨਸੂਰ ਖੱਪ ਗਏ।

ਸ. ਗੁਰਦਿਆਲ ਸਿੰਘ ਪ੍ਰੀਤ ਨੇ ਬੜੇ ਜੋਸ਼ੀਲੇ ਢੰਗ ਨਾਲ ਕਵਿਤਾ ਪੇਸ਼ ਕੀਤੀ। 'ਗਿਣਿਆਂ ਕੌਮਾਂ ਸੰਸਾਰ ਤੇ ਪਤਾ ਲੱਗੀ ਲਾੜ੍ਹੀ ਮੌਤ ਨੂੰ ਵਰੇ ਕੋਈ ਕੋਈ'...।

ਹਰਭਜਨ ਸਿੰਘ ਰਾਜਾ ਜੋਸ਼ ਭਰੀ ਕਵਿਤਾ ਪੇਸ਼ ਕੀਤੀ ਅਤੇ ਬਲਦੇਵ ਸਿੰਘ ਵੜੈਚ ਨੇ ਵੀ ਸੁੰਦਰ ਸ਼ਬਦਾਂ 'ਚ ਸ਼ਰਧਾ ਭੇਟ ਕੀਤੀ। ਲਖਵਿੰਦਰ ਸਿੰਘ ਬਾਜਵਾ ਨੇ 'ਕਦੇ ਸੂਰਮੇ ਸਿਦਕ ਤੋਂ ਹਾਰਦੇ ਨਾਂ'...ਕਾਵਿ-ਬੰਦ ਪੇਸ਼ ਕੀਤੇ। ਕੁਲਦੀਪ ਸਿੰਘ ਦੀਪ ਹਲੂਣੇ-ਭਰੀਆਂ ਸਤਰਾਂ ਪੇਸ਼ ਕੀਤੀਆਂ। ਸਵਰਨ ਸਿੰਘ ਚੀਮਾ ਨੇ-'ਜੇ ਨਾ ਬਲੇ ਮਿਸ਼ਾਲ ਕੁਰਬਾਨੀਆਂ ਦੀ' ਕਵਿਤਾ ਪੇਸ਼ ਕਰਕੇ ਬੱਲੇ ਬੱਲੇ ਕਰਵਾਈ। 'ਕਰੀਏ ਯਾਦ ਸ਼ਹੀਦਾਂ ਨੂੰ ਬੀਬੀ ਰਾਜਿੰਦਰ ਕੌਰ ਨੇ ਹਾਜ਼ਰੀ ਲਵਾਈ। ਪੂਰਨ ਸਿੰਘ ਨਿਰਾਲਾ ਨੇ ਭਾਵ-ਪੂਰਤ ਲਹਿਜੇ 'ਚ ਕਵਿਤਾ ਆਖੀ। ਜੋਗਿੰਦਰ ਸਿੰਘ ਕੰਗ ਨੇ ਸਤਰਾਂ ਪੇਸ਼ ਕੀਤੀਆਂ-'ਧੰਨ ਇਹ ਸ਼ਹੀਦ ਤੇ ਧੰਨ ਕੁਰਬਾਨੀਆਂ ਨਿਆਰੀਆਂ'। ਬਜ਼ੁਰਗ ਵਿਦਵਾਨ ਸਟੇਜ ਸੰਚਾਲਨਾ ਕਰਦੇ ਹੋਏ ਸੰਤ ਸਾਧੂ ਸਿੰਘ ਕਿਸਾਨ ਨੇ ਸ਼ਹੀਦ ਬਾਲਕ ਬਿਸ਼ਨ ਸਿੰਘ ਤੇ ਐਮ. ਡੀ. ਸੀ. ਕਾਵਨ ਦੀ ਪਤਨੀ

ਨਾਲ ਸਵਾਲ ਜਵਾਬ ਪੇਸ਼ ਕੀਤੇ। ਕਵੀ ਦਰਬਾਰ ਨੂੰ ਅੰਤਿਮ ਛੋਹਾਂ ਦਿੱਤੀਆਂ ਪਟਿਆਲੇ ਤੋਂ ਆਏ, ਐਲਫ਼ਾ, ਪੰਜਾਬੀ, ਮਰਾਠੀ, ਬੰਗਾਲੀ, ਗੁਜਰਾਤੀ ਅਤੇ ਜ਼ੀ. ਟੀ. ਵੀ. ਦੇ ਪੰਜਾਬੀ ਲੋਕ-ਗਾਇਕ-ਕਲਾਕਾਰ ਅਤੇ ਯੂਨੀਵਰਸਿਟੀ ਦੇ ਕਈ ਵਾਰ ਰਹਿ ਚੁੱਕੇ ਸਰਵੋਤਮ-ਕਲਾਕਾਰ ਤੇ ਗੋਲਡ ਮੈਡਲ ਵਿਜੇਤਾ-ਜਸਬੀਰ ਸਿੰਘ ਸਿੱਧੂ ਨੇ ਆਪਣੀ ਨਿਵੇਕਲੀ ਸੁਰੀਲੀ ਆਵਾਜ਼ ਨਾਲ ਨਾਮਧਾਰੀ-ਸ਼ਹੀਦਾਂ ਨੂੰ ਸਮਰਪਿਤ ਹੁੰਦਿਆਂ, ਆਪਣੀ-ਸ਼ਰਧਾ, ਆਪਣੇ ਇਸ ਗੀਤ ਦੇ ਬੋਲਾਂ ਨਾਲ, ਅਰਪਿਤ ਕੀਤੀ ਅਤੇ ਖ਼ੂਬ-ਵਾਹ ਵਾਹ ਹਾਸਿਲ ਕੀਤੀ :-

"ਕੂਕੇ ਤੋਪਾਂ ਮੂਹਰੇ ਖੜਦੇ,
ਉਹ ਨਹੀਂ ਮਰਣੋਂ ਮੂਲ ਤੋਂ ਡਰਦੇ,
ਅਣਖੀ ਸੀਨੇ ਤਣ ਕੇ ਲੜਦੇ,
ਉੱਚੀ ਜੈਕਾਰੇ ਲਾਉਂਦੇ ਨੇ..."
ਦੇਸ਼ ਆਜ਼ਾਦ ਕਰਾਉਂਦੇ ਨੇ...
"ਜੋ ਬੋਲੇ ਸੋ ਨਿਹਾਲ-ਸਤਿ ਸ੍ਰੀ ਅਕਾਲ"
ਗਜਾਉਂਦੇ ਨੇ..."।

## ਦੋਆਬਾ ਸਿਟੀ ਯੂਥ ਕਲੱਬ ਵੱਲੋਂ ਕਰਵਾਏ ਗਏ ਹਰੀਨਾਮ ਸੰਕੀਰਤਨ 'ਚ ਭਾਰੀ ਇਕੱਠ

ਜਲੰਧਰ, ੭ ਜਨਵਰੀ- ਦੋਆਬਾ ਸਿਟੀ ਯੂਥ ਕਲੱਬ (ਰਜਿ.) ਪ੍ਰੀਤ ਨਗਰ ਸੋਢਲ ਰੋਡ ਜਲੰਧਰ ਵਲੋਂ ਪਹਿਲਾ ਹਰਿਨਾਮ ਸੰਕੀਰਤਨ ਮੁਹੱਲਾ ਕੋਟ ਕਿਸ਼ਨ ਚੰਦ ਵਿਖੇ ਕਰਵਾਇਆ ਗਿਆ, ਜਿਸ ਵਿਚ ਅੰਤਰਰਾਸ਼ਟਰੀ ਕ੍ਰਿਸ਼ਨ ਭਾਵਨਾਮ੍ਰਤ ਸੰਘ (ਇਸਕਾਨ) ਚੰਡੀਗੜ੍ਹ ਤੋਂ ਆਏ ਹੋਏ ਭਗਤਾਂ ਵਲੋਂ ਬਹੁਤ ਹੀ ਮਧੁਰ ਅੰਦਾਜ਼ ਨਾਲ ਤੇ ਸ਼ਰਧਾਪੂਰਵਕ ਸੰਕੀਰਤਨ ਕੀਤਾ ਗਿਆ। ਕਲੱਬ ਦੇ ਚੇਅਰਮੈਨ ਨਾਮਧਾਰੀ ਸੁਰਿੰਦਰ ਸਿੰਘ ਛਿੰਦਾ ਤੇ ਪ੍ਰਧਾਨ ਲਖਵੀਰ ਸਿੰਘ ਲੱਖਾ ਅਤੇ ਸਮੂਹ ਅਹੁਦੇਦਾਰ, ਇਲਾਕਾ ਨਿਵਾਸੀਆਂ ਨੇ ਚੰਡੀਗੜ੍ਹ ਤੋਂ ਆਏ ਹੋਏ ਭਗਤਜਨਾਂ ਨੂੰ ਜੀ ਆਇਆਂ ਆਖਿਆ। ਇਸ ਸਮਾਗਮ ਦੇ ਮੁੱਖ ਮਹਿਮਾਨ ਸ੍ਰੀ ਅਵਤਾਰ ਹੈਨਰੀ ਸਾਬਕਾ ਮੰਤਰੀ ਪੰਜਾਬ ਸਰਕਾਰ ਉਚੇਚੇ ਤੌਰ 'ਤੇ ਪਹੁੰਚੇ, ਜਿਨ੍ਹਾਂ ਨੇ ਆਪਣੇ ਮੁਖਾਰਬਿੰਦ ਤੋਂ ਇਸ ਸਮਾਗਮ ਦੀ ਪ੍ਰਸੰਸਾ ਕੀਤੀ। ਪ੍ਰਭੂ ਭਗਤਾਂ ਦੀ ਪ੍ਰੇਮ ਵੰਦਨਾ ਇਸ ਕਦਰ ਸੀ ਕਿ ਬਹੁਤ ਸਰਦੀ ਹੋਣ ਦੇ ਬਾਵਜੂਦ ਵੀ ਹਰੇ ਕ੍ਰਿਸ਼ਨਾ, ਹਰੇ ਰਾਮਾ, ਹਰੀ ਬੋਲ ਦੇ ਸ਼ੁੱਭ ਵਾਕ ਪੂਰੇ ਪੰਡਾਲ ਵਿਚ ਗੂੰਜਦੇ ਰਹੇ। ਇਸ ਮੌਕੇ ਸ੍ਰੀ ਰਾਮ ਕੁਮਾਰ ਚੌਧਰੀ ਤੇ ਹਰੀ ਪਾਲ ਸੌਂਧੀ ਸਾਬਕਾ ਕੌਂਸਲਰ ਵਿਸ਼ੇਸ਼ ਰੂਪ ਵਿਚ ਪਹੁੰਚੇ।

ਨਾਮਧਾਰੀ ਸੰਗਤ ਜਲੰਧਰ ਸ਼ਹਿਰ ਦੇ ਪ੍ਰਧਾਨ ਸੰਤ ਸੁਰਜੀਤ ਸਿੰਘ ਜੀ ਅਤੇ ਇਨ੍ਹਾਂ ਦੇ ਨਾਲ ਆਏ ਸੰਤ ਦੀਪ ਸਿੰਘ, ਸੰਤ ਬਚਨ ਸਿੰਘ, ਸੰਤ ਜਤਿੰਦਰਪਾਲ ਸਿੰਘ ਚਿੰਕਾ ਅਤੇ ਹੋਰ ਵਿਸ਼ੇਸ਼ ਰੂਪ ਵਿਚ ਪਹੁੰਚੇ। ਸੰਤ ਸੁਰਜੀਤ ਸਿੰਘ ਜੀ ਵਲੋਂ ਆਖਿਆ ਗਿਆ ਕਿ ਨੌਜਵਾਨ ਦੇਸ਼ ਦੇ ਭਵਿੱਖ ਹਨ ਤੇ ਇਹ ਬਹੁਤ ਖ਼ੁਸ਼ੀ ਵਾਲੀ ਗੱਲ ਹੈ ਕਿ ਇਹ ਦੋਆਬਾ ਸਿਟੀ ਯੂਥ ਕਲੱਬ ਧਾਰਮਿਕ ਵਿਚਾਰਾਂ ਤੇ ਨੌਜਵਾਨਾਂ ਨੂੰ ਨਸ਼ਿਆਂ ਤੋਂ ਬਚੇ ਰਹਿਣ ਦੀ ਪ੍ਰੇਰਨਾ ਵੀ ਦਿੰਦਾ ਰਹਿੰਦਾ ਹੈ। ਸਾਨੂੰ ਸਾਰਿਆਂ ਨੂੰ ਇਨ੍ਹਾਂ ਦਾ ਸਹਿਯੋਗ ਦੇਣਾ ਚਾਹੀਦਾ ਹੈ।

ਦੋਆਬਾ ਸਿਟੀ ਯੂਥ ਕਲੱਬ ਵਲੋਂ ਆਏ ਹੋਏ ਵਿਸ਼ੇਸ਼ ਮਹਿਮਾਨਾਂ ਨੂੰ ਸਨਮਾਨ ਚਿੰਨ੍ਹ ਦੇ ਕੇ ਸਨਮਾਨਤ ਕੀਤਾ ਗਿਆ ਤੇ ਇਲਾਕਾ ਨਿਵਾਸੀਆਂ ਦਾ ਧੰਨਵਾਦ ਕੀਤਾ ਗਿਆ। ਪੂਰੇ ਲੰਗਰ ਦੀ ਸੇਵਾ ਸ਼੍ਰੀ ਮਨੀ ਮਹੇਸ਼ ਸੇਵਾ ਸੰਮਤੀ ਵਲੋਂ ਕੀਤੀ ਗਈ।

*—ਨਾਮਧਾਰੀ ਸੁਰਿੰਦਰ ਸਿੰਘ ਛਿੰਦਾ*

## ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਵੱਲੋਂ ਪੁਰਸਕਾਰਾਂ ਦਾ ਐਲਾਨ

ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਵਲੋਂ ਸਾਲ ੨੦੦੭-੦੮ ਲਈ ਪੁਰਸਕਾਰਾਂ ਦਾ ਐਲਾਨ ਕਰ ਦਿੱਤਾ ਗਿਆ ਹੈ। ਮਹਾਂਕਵੀ ਭਾਈ ਸੰਤੋਖ ਸਿੰਘ ਪੁਰਸਕਾਰ, ਜਿਸ ਵਿਚ ਇਕ ਲੱਖ ਰੁਪਏ ਦੀ ਨਗਦ ਰਕਮ ਅਤੇ ਸਨਮਾਨ ਪੱਤਰ ਤੇ ਸ਼ਾਲ ਭੇਂਟ ਕੀਤੀ ਜਾਂਦੀ ਹੈ, ਇਹ ਪੁਰਸਕਾਰ ਕੁਰੂਕਸ਼ੇਤਰ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਦੇ ਪ੍ਰੋਫ਼ੈਸਰ ਡਾ. ਰਾਜਿੰਦਰ ਸਿੰਘ ਭੱਟੀ ਨੂੰ ਦੇਣ ਦਾ ਫ਼ੈਸਲਾ ਲਿਆ ਹੈ।

ਬਾਬਾ ਸ਼ੇਖ ਫ਼ਰੀਦ ਪੁਰਸਕਾਰ ੫੧,੦੦੦ ਰੁਪਏ ਡਾ. ਜੀ. ਡੀ. ਚੌਧਰੀ, ਸਿਰਸਾ ਨੂੰ ਅਤੇ ਸੰਤ ਤਰਨ ਸਿੰਘ ਵਹਿਮੀ ਪੁਰਸਕਾਰ ੫੧,੦੦੦ ਰੁਪਏ ਮਾਸਟਰ ਅਮਰੀਕ ਸਿੰਘ ਜੀਵਨ ਨਗਰ ਅਲੇ ਲੋਕ ਗਾਇਕ/ਰਾਗੀ/ਢਾਡੀ ਪੁਰਸਕਾਰ ੨੧,੦੦੦ ਰੁਪਏ ਸ੍ਰੀ ਵਿਨੋਦ ਸਹਿਗਲ ਅੰਬਾਲਾ ਨੂੰ ਦਿੱਤਾ ਜਾਵੇਗਾ।

ਅੱਜ ਇਥੇ ਇਹ ਜਾਣਕਾਰੀ ਦਿੰਦਿਆਂ ਹਰਿਆਣਾ ਪੰਜਾਬੀ ਸਾਹਿਤ ਅਕੈਡਮੀ ਦੇ ਡਾਇਰੈਕਟਰ ਸੀ. ਆਰ. ਮੋਰਗਿੱਲ ਨੇ ਦੱਸਿਆ ਕਿ ਸਾਹਿਤਕ ਪੁਸਤਕ ਮੁਕਾਬਲੇ ਵਿਚ ਜੇਤੂ ਪੰਜਾਬੀ ਪੁਸਤਕਾਂ ਦੇ ਇਨਾਮਾਂ ਦਾ ਵੀ ਐਲਾਨ ਕੀਤਾ ਗਿਆ ਹੈ ਤੇ ਕਵਿਤਾ ਵਰਗ ਵਿਚ ਇਹ ਇਨਾਮ ਇਸ ਸਾਲ ਸ੍ਰੀ ਕੁਲਵੰਤ ਸਿੰਘ ਚਾਵਲਾ, ਸ਼ਾਹਬਾਦ ਨੂੰ ਉਨ੍ਹਾਂ ਦੀ ਕਿਤਾਬ ਚੀਖ ਖ਼ਾਮੋਸ਼ੀ ਦੇ ਲਈ ਅਤੇ ਸ੍ਰੀ ਕਾਬਲ ਸਿੰਘ ਵਿਰਕ ਨੂੰ 'ਹੀਰ ਕਾਬਲ ਵਿਰਕ' ਲਈ ਦਿੱਤਾ ਗਿਆ ਹੈ। ਨਾਵਲ ਵਰਗ ਵਿਚ ਸ੍ਰੀ

ਗੁਰਦਾਸ ਸਿੰਘ ਘਾਲਨਾ ਨੂੰ ਨਾਵਲ 'ਚਾਹੀਵਾਨ' ਲਈ, ਬਾਲ ਸਾਹਿਤ ਵਿਚ ਡਾ. ਗੁਰਦਰਪਾਲ ਸਿੰਘ ਦੀ ਕਿਤਾਬ 'ਅੱਖਰਾਂ ਦੀ ਫੁਲਕਾਰੀ' ਲਈ, ਕਹਾਣੀ ਵਰਗ ਵਿਚ ਸ੍ਰੀ ਕੇਸਰਾ ਰਾਮ ਨੂੰ ਪੁਸਤਕ 'ਪੁਲਸੀਆ ਕਿਉਂ ਮਾਰਦਾ ਹੈ' ਲਈ, ਰਚਨਾਤਮਕ ਲੇਖ/ਸਮੀਖਿਆ ਵਰਗ ਵਿਚ ਡਾ. ਨਰਵਿੰਦਰ ਕੌਸ਼ਲ ਨੂੰ ਉਨ੍ਹਾਂ ਦੀ ਕਿਤਾਬ 'ਸੁਰਤ ਸੰਵੇਦਨਾ' ਲਈ ਅਤੇ ਨਾਟਕ ਵਰਗ ਵਿਚ ਡਾ. ਜੀਵਨ ਬਖਸ਼ੀ ਨੂੰ ਉਨ੍ਹਾਂ ਦੀ ਕਿਤਾਬ 'ਪਹੁ ਫੁੱਟਣ ਤੋਂ ਪਹਿਲਾਂ' ਲਈ ਦੇਣ ਦਾ ਫੈਸਲਾ ਕੀਤਾ ਹੈ। ਹਰਿਆਣਾ ਸਰਕਾਰ ਵੱਲੋਂ ਇਨ੍ਹਾਂ ਪੁਰਸਕਾਰਾਂ ਦੇ ਜੇਤੂਆਂ ਨੂੰ ੨੧,੦੦੦ ਰੁਪਏ ਨਗਦ, ਸ਼ਾਲ ਅਤੇ ਸਨਮਾਨ ਪੱਤਰ ਭੇਂਟ ਕੀਤਾ ਜਾਵੇਗਾ। ਇੱਥੇ ਇਹ ਗੱਲ ਦੱਸਣੀ ਬਣਦੀ ਹੈ ਕਿ ਸਨਮਾਨ ਪ੍ਰਾਪਤ ਕਰਨ ਵਾਲੇ ਵਿਦਵਾਨਾਂ ਨੂੰ ਹਰਿਆਣਾ ਸਰਕਾਰ ਦੀਆਂ ਬੱਸਾਂ ਵਿਚ ਮੁਫਤ ਯਾਤਰਾ ਕਰਨ ਦਾ ਪਾਸ ਵੀ ਦਿੱਤਾ ਜਾਂਦਾ ਹੈ।

ਇਸ ਤੋਂ ਇਲਾਵਾ, ਹਰਿਆਣਾ ਸਰਕਾਰ ਦੁਆਰਾ ਸਾਹਿਤਕ ਪੁਸਤਕ ਪ੍ਰਕਾਸ਼ਨ ਸਹਾਇਤਾ ਅਨੁਦਾਨ ਯੋਜਨਾ ਵਿਚ ਜੇਤੂ ਪੰਜਾਬੀ ਖਰੜਿਆਂ ਦੇ ਇਨਾਮਾਂ ਦਾ ਵੀ ਐਲਾਨ ਕੀਤਾ ਗਿਆ ਹੈ। ਇਸ ਵਿਚ ਕਵਿਤਾ ਵਰਗ ਵਿਚ ਇਨਾਮ ਇਸ ਸਾਲ ਸ੍ਰੀ ਸਬੇਗ ਸੱਧਰ ਫਰੀਦਾਬਾਦ ਦੇ ਖਰੜੇ 'ਤਰੇਲ ਦੇ ਮੋਤੀ', ਸ੍ਰੀ ਲੱਖਵਿੰਦਰ ਸਿੰਘ ਬਾਜਵਾ ਸਿਰਸਾ ਦੇ ਖਰੜੇ 'ਦੁਨਿਆਂ ਜਿਹਦਾ ਪੀਠਾ ਖਾਂਦੀ', ਸ੍ਰੀ ਹਰੀ ਸਿੰਘ ਦਿਲਬਰ ਸਿਰਸਾ ਦੇ ਖਰੜੇ 'ਸੰਜੀਵਨੀ' ਨੂੰ ਅਤੇ ਸਮੀਖਿਆ ਵਰਗ ਵਿਚ ਸ੍ਰੀਮਤੀ ਅਰਕਮਲ ਕੌਰ ਦੇ ਖਰੜੇ 'ਸ਼ਬਦ', ਡਾ. ਕੁਲਦੀਪ ਸਿੰਘ ਦੀਪ ਫਤਿਹਾਬਾਦ ਦੇ ਖਰੜੇ 'ਵਿਸ਼ਵ ਉਪੇਰਾ ਸਿਧਾਂਤ ਅਤੇ ਸਰੋਕਾਰ', ਸ੍ਰੀਮਤੀ ਚੰਦਰਕਾਂਤਾ ਫਤਿਹਾਬਾਦ ਦੇ ਖਰੜੇ 'ਚਰਚਿਤ ਕਹਾਣੀਆਂ' ਨੂੰ ੧੦,੦੦੦ ਰੁਪਏ ਦੀ ਰਕਮ ਪੁਸਤਕ ਪ੍ਰਕਾਸ਼ਨ ਤੋਂ ਬਾਅਦ ਦਿੱਤੀ ਜਾਵੇਗੀ। ਕਹਾਣੀ ਮੁਕਾਬਲਾ ਯੋਜਨਾ ਵਿਚ ਜੇਤੂ ਪੰਜਾਬੀ ਕਹਾਣੀਆਂ ਦੇ ਇਨਾਮਾਂ ਦਾ ਵੀ ਐਲਾਨ ਕੀਤਾ ਗਿਆ ਹੈ। ਇਸ ਵਿਚ ਇਸ ਨਾਲ ਸ੍ਰੀ ਇਕਬਾਲ ਸਿੰਘ ਫਤਿਹਾਬਾਦ ਦੀ ਕਹਾਣੀ 'ਵਾਵਰੋਲਾ' ਨੇ ਪਹਿਲਾ ਸਥਾਨ ਪ੍ਰਾਪਤ ਕੀਤਾ, ਸ੍ਰੀ ਪ੍ਰੇਮ ਸਿੰਘ ਬਰਨਾਲਵੀ ਅੰਬਾਲਾ ਦੀ ਕਹਾਣੀ 'ਜੜ੍ਹ' ਨੇ ਦੂਜਾ ਅਤੇ ਸ੍ਰੀ ਜੋਗਿੰਦਰ ਕੌਰ ਕਰਨਾਲ ਦੀ ਕਹਾਣੀ 'ਸੇਵਾਦਾਰ' ਨੇ ਤੀਜਾ ਸਥਾਨ ਪ੍ਰਾਪਤ ਕੀਤਾ। ਇਨ੍ਹਾਂ ਵਿਚ ਪਹਿਲਾ, ਦੂਜਾ ਅਤੇ ਤੀਜਾ ਸਥਾਨ ਪ੍ਰਾਪਤ ਕਰਨ ਵਾਲੀ ਕਹਾਣੀ ਨੂੰ ਕ੍ਰਮ ਵਾਰ ੩੫੦੦ ਰੁਪਏ, ੩੦੦੦ ਰੁਪਏ ਅਤੇ ੨੫੦੦ ਰੁਪਏ ਦੀ ਨਗਦ ਰਕਮ ਅਤੇ ਪ੍ਰਮਾਣ ਪੱਤਰ ਦੇ ਕੇ ਸਨਮਾਨਿਤ ਕੀਤਾ ਜਾਵੇਗ॥

ਇਨਾਮਾਂ ਦੇ ਫੈਸਲਾ ਹਰਿਆਣਾ ਸਰਕਾਰ ਦੇ ਉਚੇਰੀ ਸਿੱਖਿਆ ਕਮਿਸ਼ਨਰ ਸ਼ਿਵ ਰਮਨ ਗੌੜ ਦੀ ਪ੍ਰਧਾਨਗੀ ਹੇਠ ਹੋਈ ਮੀਟਿੰਗ ਵਿਚ ਕੀਤਾ ਗਿਆ ਤੇ ਇਸ ਨੂੰ ਰਾਜ ਸਰਕਾਰ ਨੇ ਵੀ ਪ੍ਰਵਾਨਗੀ ਦੇ ਦਿੱਤੀ ਹੈ।

## ਸੰਤ ਕਰਤਾਰ ਸਿੰਘ ਜੰਮੂ ਨਮਿਤ ਮੇਲਾ

ਸੰਤ ਕਰਤਾਰ ਸਿੰਘ ਜੰਮੂ ਵਾਲੇ ਨਾਮਧਾਰੀ ਸੰਗਤ ਜੰਮੂ ਦੇ ਹਰਮਨ ਪਿਆਰੇ ਪ੍ਰਧਾਨ ਸਨ। ਉਹ ਫਰੀ ਇੰਡੀਆ ਗਨ ਫੈਕਟਰੀ ਦੇ ਮਾਲਕ ਅਤੇ ਹੋਰ ਅਦਾਰਿਆਂ ਦੇ ਵੱਡੇ ਬਜ਼ੁਰਗ ਸਨ। ਉਹ ਆਪਣੇ ਕਾਰੋਬਾਰ ਵਿਚ ਜਿਥੇ ਬਹੁਤ ਸਫਲ ਵਿਅਕਤੀ ਸਨ, ਉਥੇ ਸਮਾਜਕ ਅਤੇ ਧਾਰਮਕ ਕਾਰਜਾਂ ਵਿਚ ਵੀ ਸਦਾ ਸਰਗਰਮ ਰਹੇ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਆਪ ਦੀ ਅਗਾਧ ਸ਼ਰਧਾ ਸੀ ਅਤੇ ਸਤਿਗੁਰੂ ਜੀ ਦੀ ਇੱਛਾ ਨੂੰ ਹੀ ਹੁਕਮ ਵਾਂਗ ਸਵੀਕਾਰਦੇ ਸਨ। ਆਪ ਉਦਾਰ ਦਇਆਲੂ ਅਤੇ ਦਿਲ ਦੇ ਸਖੀ ਸਨ। ਆਪ ਦੇ ਵੱਡੇ ਭਰਾਤਾ ਸੰਤ ਸਾਧਾ ਸਿੰਘ ਕੁਝ ਸਾਲ ਪਹਿਲਾਂ ਸੰਸਾਰ ਯਾਤਰਾ ਪੂਰੀ ਕਰ ਗਏ। ਜੰਮੂ ਵਿਚਲੀ ਸੰਗਤ ਦੇ ਪੁਰਾਣੇ ਬਜ਼ੁਰਗਾਂ ਵਿੱਚੋਂ ਆਪ ਆਖਰੀ ਬਜ਼ੁਰਗ ਸਨ। ਮਿਤੀ ੧੬ ਜਨਵਰੀ ੨੦੦੮ ਨੂੰ ਪੀ. ਜੀ. ਆਈ. ਚੰਡੀਗੜ੍ਹ ਵਿਚ ਸ਼ਾਮ ਨੂੰ ਆਪ ਨੇ ਸਵਾਸ ਪੂਰੇ ਕੀਤੇ ਅਤੇ ੧੭ ਜਨਵਰੀ ਨੂੰ ਉਹਨਾਂ ਦਾ ਸਸਕਾਰ ਦਰਿਆ ਤਵੀ ਕੰਢੇ ਜੰਮੂ ਵਿਚ ਵਿਧੀਵਤ ਤੌਰ ਤੇ ਕੀਤਾ ਗਿਆ। ਨਾਮਧਾਰੀ ਸੰਗਤਾਂ ਸ਼ਬਦ ਕੀਰਤਨ ਕਰਦੀਆਂ ਆਪ ਦੀ ਦੇਹ ਨੂੰ ਸ਼ਮਸ਼ਾਨ ਘਾਟ ਲੈ ਕੇ ਗਈਆਂ ਅਤੇ ਸ਼ਹਿਰ ਦੇ ਪਤਵੰਤੇ ਲੋਕ, ਸਨੇਹੀ ਕਾਰੋਬਾਰੀ ਭਾਰੀ ਗਿਣਤੀ ਵਿਚ ਨਾਲ ਗਏ। ਸੰਤ ਕਰਤਾਰ ਸਿੰਘ ਜੀ ਦੀ ਜੀਵ ਆਤਮਾ ਨਮਿਤ ਪਾਠ ਦਾ ਭੋਗ, ਕੀਰਤਨ ਵਾਸਤੇ ਮੇਲਾ ਐਤਵਾਰ ੨੭ ਜਨਵਰੀ ੨੦੦੮ ਨੂੰ ਨਾਮਧਾਰੀ ਧਰਮਸਾਲਾ ਜੰਮੂ ਵਿਚ ਹੋਇਆ।

ਅੰਮ੍ਰਿਤ ਵੇਲੇ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਜਥੇਦਾਰ ਗੁਰਦੀਪ ਸਿੰਘ ਸ੍ਰੀ ਭੈਣੀ ਸਾਹਿਬ ਵਾਲਿਆਂ ਜੰਮੂ ਦੇ ਸਥਾਨਕ ਜੱਥੇ ਨਾਲ ਵਾਰੇ ਦੇ ਰੂਪ ਵਿਚ ਕੀਤਾ। ਭਾਰੀ ਸਰਦੀ ਦੇ ਬਾਵਜੂਦ ਗੁਰਦੁਆਰੇ ਦਾ ਸਾਰਾ ਹਾਲ ਭਰਿਆ ਹੋਇਆ ਸੀ। ਸਵੇਰ ਦੇ ਲੰਗਰ ਬਾਦ ਫੇਰ ਦੀਵਾਨ ਸਜਿਆ। ਜਥੇਦਾਰ ਗੁਰਦੀਪ ਸਿੰਘ ਹੋਰਾਂ ਦੇ ਸ਼ਬਦ ਦੀ ਟੇਕ ਸੀ "ਹਰਿ ਕੇ ਸੇਵਕ ਜੋ ਹਰਿ ਭਾਏ ਤਿਨ ਕੀ ਕਥਾ ਨਿਰਾਰੀ ਰੇ॥"

ਜਥੇਦਾਰ ਜੀ ਨੇ ਪ੍ਰਭਾਵਸ਼ਾਲੀ ਵਿਆਖਿਆ ਵਿਚ ਸੰਤ ਕਰਤਾਰ ਸਿੰਘ ਦੇ ਜੀਵਨ ਇਤਿਹਾਸ ਅਤੇ ਘਾਲਣਾ ਨੂੰ ਭਾਵਪੂਰਨ ਸ਼ਬਦਾਂ ਨਾਲ ਪੇਸ਼ ਕੀਤਾ।

ਦੀਵਾਨ ਉਪਰੰਤ ਸ਼ਰਧਾਂਜਲੀ ਅਰਪਿਤ ਕਰਦਿਆਂ ਸੰਤ ਕਰਮ ਸਿੰਘ ਜੀ ਨੇ ਉਲੇਖ ਕੀਤਾ ਕਿ ਇਸ ਸੁੰਦਰ ਧਰਮਸਾਲਾ ਨੂੰ ਜਦੋਂ ਵੀ ਅਸੀਂ ਵੇਖਾਂਗੇ ਜਾਂ ਇਥੇ ਬੈਠਾਂਗੇ ਤਾਂ ਪ੍ਰਧਾਨ ਜੀ, ਸੰਤ ਕਰਤਾਰ ਸਿੰਘ ਜੀ ਦੀ ਯਾਦ ਆਵੇਗੀ ਜਿਨ੍ਹਾਂ ਦੇ ਉਦਮ ਅਤੇ ਪ੍ਰੇਰਣਾ ਨਾਲ ਇਸ ਦਾ ਨਿਰਮਾਣ ਹੋਇਆ ਅਤੇ ਸਾਂਭ ਸੰਭਾਲ ਹੋ

ਰਹੀ ਹੈ।

ਸੰਤ ਪਰਮਜੀਤ ਸਿੰਘ ਮੰਡੀ ਵਾਲੇ ਜੋ ਸੰਤ ਕਰਤਾਰ ਸਿੰਘ ਜੀ ਦੀ ਯਾਦ ਵਿਚ ਸਤਸੰਗ ਅਤੇ ਰੋਜ਼ਾਨਾ ਕਥਾ-ਕਰਦੇ ਰਹੇ ਸਨ ਸੰਤਾਂ ਨੂੰ ਸ਼ਰਧਾਂਜਲੀ ਦਿੰਦਿਆਂ ਉਹਨਾਂ ਨਾਲ ਆਪਣੀ ਨੇੜਤਾ ਅਤੇ ਉਹਨਾਂ ਦੀ ਉਦਾਰ ਸ਼ਖਸੀਅਤ ਦਾ ਵਰਣਨ ਕੀਤਾ। ਵਰਿਆਮ ਦੇ ਸੰਪਾਦਕ ਸ. ਜਗਦੀਸ਼ ਸਿੰਘ ਨੇ ਭਾਵਕ ਹੋ ਕੇ ਸੰਤ ਕਰਤਾਰ ਸਿੰਘ ਨਾਲ ਆਪਣੀ ਚਾਲੀ ਸਾਲ ਤੋਂ ਵੱਧ ਦੀ ਨੇੜਤਾ ਦਾ ਬਖਾਨ ਕੀਤਾ ਅਤੇ ਉਹਨਾਂ ਦੀ ਉਦਾਰਤਾ ਦੇ ਕਈ ਉਦਾਹਰਣ ਦਿੱਤੇ। ਵਿਸ਼ੇਸ਼ ਕਰ ਕੇ ਵਰਿਆਮ ਪਰਚੇ ਵਾਸਤੇ ਉਹਨਾਂ ਦੇ ਲਗਾਓ ਅਤੇ ਸਹਾਇਤਾ ਨੂੰ ਇਕ ਮਿਸਾਲ ਵਜੋਂ ਪੇਸ਼ ਕੀਤਾ। ਉਹਨਾਂ ਨੇ ਜੰਮੂ ਦੇ ਸਭ ਪੁਰਾਣੇ ਨਾਮਧਾਰੀ ਬਜ਼ੁਰਗਾਂ ਨੂੰ ਯਾਦ ਕੀਤਾ ਅਤੇ ਇਸ ਗੱਲ ਤੇ ਤਸੱਲੀ ਪਰਗਟ ਕੀਤੀ ਕਿ ਨਵੀਂ ਪੀੜੀ ਦੇ ਬੱਚੇ ਵੀ ਅਗੋਂ ਸਰਗਰਮੀ ਨਾਲ ਸਾਧ ਸੰਗਤ ਅਤੇ ਕੀਰਤਨ ਵਿਚ ਹਿੱਸਾ ਲੈ ਰਹੇ ਹਨ। ਉਹਨਾਂ ਕਿਹਾ ਕਿ ਸੰਤ ਕਰਤਾਰ ਸਿੰਘ ਜੀ ਸਾਨੂੰ ਬਾਰ-ਬਾਰ ਯਾਦ ਆਉਂਦੇ ਰਹਿਣਗੇ। ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਤ ਕਰਤਾਰ ਸਿੰਘ ਹੋਰਾਂ ਦੇ ਵੱਡੇ ਪਰਿਵਾਰ ਵਿਚ ਆਏ ਸੰਕਟਾਂ ਸਮੇਂ ਜੋ ਸਹਾਰਾ ਦਿੱਤਾ ਉਸਦਾ ਵੀ ਵਰਨਣ ਕੀਤਾ। ਅੰਤ ਉਤੇ ਉਹਨਾਂ ਕਾਮਨਾ ਕੀਤੀ ਕਿ ਸੰਤ ਕਰਤਾਰ ਸਿੰਘ ਜੀ ਦੇ ਸਦਗੁਣ ਅੱਗੋਂ ਪਰਿਵਾਰ ਵੀ ਅਪਣਾਏਗਾ ਅਤੇ ਵਿਕਾਸ ਕਰੇਗਾ।

ਸੰਤ ਕਰਤਾਰ ਸਿੰਘ ਜੀ ਦਾ ਵੱਡਾ ਪਰਿਵਾਰ ਹੈ ਅਤੇ ਇਸ ਵਿਚ ਸਮੇਂ ਸਮੇਂ ਸਿਰ ਵੱਡੇ ਸਦਮੇ ਵੀ ਵਾਪਰੇ ਹਨ। ਉਹਨਾਂ ਦੀ ਪਤਨੀ ਤੋਂ ਇਲਾਵਾ ਦੋ ਭਰ ਜੁਆਨ ਸਪੁੱਤਰਾਂ ਦਾ ਸੁਰਗਵਾਸ ਹੋਇਆ ਜਿਨ੍ਹਾਂ ਨੂੰ ਸੰਤ ਕਰਤਾਰ ਸਿੰਘ ਹੋਰਾਂ ਨੇ ਸਿਦਕ ਦਿਲੀ ਨਾਲ ਸਤਿਗੁਰਾਂ ਦੀ ਕਿਰਪਾ ਨਾਲ ਬਰਦਾਸ਼ਤ ਕੀਤਾ ਅਤੇ ਪਰਿਵਾਰ ਨੂੰ ਵੀ ਹਰ ਪ੍ਰਕਾਰ ਸੰਭਾਲ ਕੇ ਰੱਖਿਆ।

ਇਸ ਵੇਲੇ ਪਰਿਵਾਰ ਵਿਚ ਕ੍ਰਮਵਾਰ ਵੱਡੀ ਨੂੰਹ ਬੀਬੀ ਹਰਚੇਤ ਪਾਲ ਕੌਰ ਸੁਪਤਨੀ ਸਵ. ਗੁਰਬੀਰ ਸਿੰਘ; ਬੀਬੀ ਰਣਜੀਤ ਕੌਰ ਸੁਪਤਨੀ ਸਵਰਗੀ ਕੁਲਵਿੰਦਰ ਸਿੰਘ; ਸ. ਹਰਵਿੰਦਰ ਸਿੰਘ ਸਪੁਤਰ- ਨੂੰਹ ਬੀਬੀ ਪਰਵਿੰਦਰ ਕੌਰ; ਸ. ਸ਼ਰਨਜੀਤ ਸਿੰਘ ਸਪੁੱਤਰ— ਨੂੰਹ ਬੀਬੀ ਮਨਿੰਦਰ ਜੀਤ ਕੌਰ; ਵੱਡੀ ਸਪੁੱਤਰੀ ਗੁਰਮੀਤ ਕੌਰ- ਸ. ਜੁਗਿੰਦਰ ਸਿੰਘ ਸੱਗੂ ਦਾਮਾਦ (ਕੀਨੀਆ); ਸਪੁੱਤਰੀ ਬੀਬੀ ਹਰਜੀਤ ਕੌਰ— ਸ. ਸ਼ੰਗਾਰਾ ਸਿੰਘ ਰੋਪੜ ਦਾਮਾਦ; ਬੀਬੀ ਪਰਮਜੀਤ ਕੌਰ- ਸਪੁਤਰੀ; ਸ. ਸੂਰਤ ਸਿੰਘ ਭਤੀਜਾ (ਸਪੁੱਤਰ ਸੰਤ ਸਾਧਾ ਸਿੰਘ) ਅਤੇ ਬੀਬੀ ਅਮ੍ਰਿਤ ਕੌਰ ਭਤੀਜ ਨੂੰਹ ਸਭ ਨੇ ਆਈਆਂ ਸੰਗਤਾਂ ਦਾ ਅਤੇ ਸਤਿਗੁਰੂ ਜੀ ਦਾ ਧੰਨਵਾਦ ਕੀਤਾ ਅਤੇ ਹਰ ਪ੍ਰਕਾਰ ਸੇਵਾ ਕੀਤੀ।

ਵਿਧੀਵਤ ਰੂਪ ਵਿਚ ਸੰਤ ਅਮਰ ਸਿੰਘ ਕੂਕਾ ਨੇ ਧੰਨਵਾਦ ਕੀਤਾ। ਸੂਬਾ ਸੁਖਦੇਵ ਸਿੰਘ ਜੀ ਅਤੇ ਸੰਤ ਕਰਮ ਸਿੰਘ ਜੀ ਨੇ ਸਮੁੱਚਾ ਪ੍ਰਬੰਧ ਕੁਸ਼ਲਤਾ ਸਹਿਤ ਕੀਤਾ। ਬੇਅੰਤ ਮਾਇਆ ਧਾਰਮਕ ਅਤੇ ਸਮਾਜਕ ਕਾਰਜਾਂ ਵਾਸਤੇ ਅਰਪਿਤ ਕੀਤੀ ਅਤੇ ਗੁਰੂ ਕਾ ਲੰਗਰ ਅਤੁੱਟ ਵਰਤਦਾ ਰਿਹਾ।

*ਸ਼ਰਧਾ ਪੁਸ਼ਪ*

## ਸ. ਸਾਧੂ ਸਿੰਘ ਜੀ ਦੀ ਯਾਦ ਵਿਚ

ਪੰਜਾਬ ਦੀ ਇਕ ਪ੍ਰਸਿਧ ਹਸਤੀ ਸ. ਸਾਧੂ ਸਿੰਘ ਨਾਮਧਾਰੀ, ਆਪਣੇ ਨਿਵਾਸ ਅਸਥਾਨ ਬੈਂਡਰਥ ਰੋਡ ਜਲੰਧਰ ਵਿਚ ੭ ਫਰਵਰੀ ੨੦੦੮ ਨੂੰ ੭੮ ਸਾਲ ਦੀ ਉਮਰ ਵਿਚ ਆਪਣੀ ਸੰਸਾਰ ਯਾਤਰਾ ਪੂਰੀ ਕਰ ਗਏ ਹਨ। ਸ. ਸਾਧੂ ਸਿੰਘ ਪੰਜਾਬ ਦੇ ਧਾਰਮਕ, ਸਮਾਜਕ, ਰਾਜਨੀਤਕ, ਅਤੇ ਵਪਾਰਕ ਭਾਈਚਾਰੇ ਵਿਚ ਉੱਘਾ ਨਾਮ ਸਨ। ਆਪ ਜਲੰਧਰ ਦੇ ਪ੍ਰਸਿਧ ਕਾਰਖਾਨੇ ਸੰਤ ਇੰਜੀਨਰਿੰਗ ਵਰਕਸ, ਲੁਧਿਆਣਾ ਦੇ ਸੰਗੀਤ ਸਿਨਮਾ ਅਤੇ ਹੋਰ ਅਦਾਰਿਆਂ ਨੂੰ ਚਲਾਉਣ ਵਾਲੇ ਮਸ਼ਹੂਰ ਜੜ੍ਹਾਂਵਾਲੀਏ ਭਰਾਵਾਂ ਸ. ਸੰਤੋਖ ਸਿੰਘ, ਸ. ਅਮਰ ਸਿੰਘ, ਗਿ. ਕਰਤਾਰ ਸਿੰਘ, ਸ. ਉਤਮ ਸਿੰਘ, ਸ. ਗੁਰਮੁਖ ਸਿੰਘ, ਸ. ਸਾਧੂ ਸਿੰਘ ਵਿਚੋਂ ਉਮਰ ਵਿਚ ਸਭ ਤੋਂ ਛੋਟੇ ਸਨ ਪਰ ਸਾਰੇ ਭਰਾ ਆਪ ਨੂੰ ਸਰਦਾਰ ਜੀ ਕਹਿ ਕੇ ਸਤਿਕਾਰ ਨਾਲ ਬੁਲਾਉਂਦੇ ਸਨ।

ਆਪ ਦਾ ਜਨਮ ੧੫ ਅਗਸਤ ਸੰਨ ੧੯੩੦ ਵਿਚ ਬਾਬਾ ਸੁੰਦਰ ਸਿੰਘ ਅਤੇ ਮਾਤਾ ਨਰਾਤ ਕੌਰ ਦੇ ਘਰ ਜੜ੍ਹਾਂਵਾਲਾ ਜ਼ਿਲ੍ਹਾ ਲਾਇਲਪੁਰ (ਹੁਣ ਫੈਸਲਾਬਾਦ ਪਾਕਿਸਤਾਨ) ਵਿਚ ਹੋਇਆ। ਜੜ੍ਹਾਂਵਾਲਾ ੨੨ ਚੱਕ ਦੀ ਸਾਰੀ ਜ਼ਮੀਨ ਇਸੇ ਹੀ ਪਰਿਵਾਰ ਦੀ ਸੀ। ਸ. ਸਾਧੂ ਸਿੰਘ ਪਰਿਵਾਰ ਦੀਆਂ ਛੇ ਪੀਹੜੀਆਂ ਨਾਮਧਾਰੀ ਸਤਿਗੁਰੂ ਸਾਹਿਬਾਨ ਦੇ ਚਰਨਾਂ ਨਾਲ ਜੁੜੀਆਂ ਹੋਈਆਂ ਹਨ। ਸ. ਸਾਧੂ ਸਿੰਘ ਦੇ ਦਾਦਾ ਜੀ ਸੰਤ ਅਤਰ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਵੇਲੇ ਨਾਮਧਾਰੀ ਸਿੰਘ ਸਜੇ, ਪਿਤਾ ਸੰਤ ਸੁੰਦਰ ਸਿੰਘ ਜੀ ਸਤਿਗੁਰੂ ਹਰੀ ਸਿੰਘ ਜੀ ਦੇ ਸ਼ਰਧਾਲੂ ਸਿੱਖ ਸਨ। ਸ. ਸਾਧੂ ਸਿੰਘ ਅਤੇ ਭਰਾ ਅਤੇ ਅਗੋਂ ਬੱਚੇ ਵੀ ਸਭ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਵਰਤਮਾਨ ਸਮੇਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਹੁਤ ਸ਼ਰਧਾਲੂ ਅਤੇ ਨਿਕਟਵਰਤੀ ਸਿੱਖ ਹਨ।

ਵਿਸ਼ਾਲ ਪਰਿਵਾਰ ਵਿਚ ਵੀ ਅਤੇ ਸਮਾਜਕ ਖੇਤਰ ਵਿਚ ਵੀ ਸ. ਸਾਧੂ ਸਿੰਘ ਆਗੂ ਰੋਲ ਅਦਾ ਕਰਦੇ ਰਹੇ ਹਨ। ਪਰਿਵਾਰ ਦੇ ਕਾਰੋਬਾਰ ਨੂੰ ਦੇਖਣ ਅਤੇ ਸਚਾਰੂ ਢੰਗ ਨਾਲ ਚਲਾਉਣ ਦੇ ਨਾਲ ਨਾਲ ਸਮਾਜਕ ਗਤੀਵਿਧੀਆਂ ਵਿਚ ਆਉਣ ਜਾਣ ਵਿਚ ਸ. ਸਾਧੂ ਸਿੰਘ ਜੀ ਸਦਾ ਹੀ ਸਰਗਰਮ ਰਹੇ। ਅਨੇਕਾਂ ਸੰਸਥਾਵਾਂ ਦੇ ਆਪ ਸਤਿਕਾਰਤ ਮੈਂਬਰ ਰਹੇ ਹਨ। ਆਪ ਨੇ ਜਲੰਧਰ ਦੇ ਫਲਾਈਂਗ ਕਲੱਬ ਦੇ ਪ੍ਰਧਾਨ ਵਜੋਂ ਹਵਾਈ ਜਹਾਜ਼

ਚਲਾਣ ਦੀ ਟਰੇਨਿੰਗ ਵੀ ਲਈ ਅਤੇ ਸ਼ਹਿਰ ਦੀਆਂ ਹੋਰ ਕਲੱਬਾਂ ਵਿਚ ਵੀ ਸਮਾਜ ਸੇਵਾ ਕਰਦੇ ਰਹੇ। ਪੰਜਾਬ ਦੇ ਉਪਰਲੇ ਦਾਇਰੇ ਵਿਚ ਸ. ਸਾਧੂ ਸਿੰਘ ਇਕ ਬਹੁਤ ਪ੍ਰਸਿੱਧ ਨਾਮ ਹੈ।

ਜਦ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਜਲੰਧਰ ਫੇਰੀ ਤੇ ਆਏ ਤਾਂ ਉਹਨਾਂ ਦੇ ਸ਼ਹਿਰ ਭਰਮਣ ਵਾਸਤੇ ਪਾਰਟੀ ਪ੍ਰਬੰਧਕਾਂ ਨੇ ਸ. ਸਾਧੂ ਸਿੰਘ ਜੀ ਤੋਂ ਲੰਬੀ ਕਾਰ ਵਾਸਤੇ ਮੰਗ ਕੀਤੀ। ਸ. ਸਾਧੂ ਸਿੰਘ ਨੇ ਕਿਹਾ ਕਿ ਕਾਰ ਮੈਂ ਇਕ ਸ਼ਰਤ ਤੇ ਦਿੰਦਾ ਹਾਂ ਕਿ ਕਾਰ ਨੂੰ ਚਲਾਵਾਂਗਾ ਮੈਂ ਖੁਦ ਹੀ। ਸ੍ਰੀਮਤੀ ਇੰਦਰਾ ਗਾਂਧੀ ਵਲੋਂ ਵੀ ਇਕ ਸ਼ਰਤ ਸੀ ਕਿ ਮੈਂ ਅਗਲੀ ਸੀਟ ਤੇ ਬੈਠਾਂਗੀ। ਪਰਿਵਾਰ ਦੇ ਕੋਲ ਉਹ ਤਸਵੀਰ ਅਜੇ ਵੀ ਹੈ ਜਿਸ ਵਿਚ ਸ. ਸਾਧੂ ਸਿੰਘ ਤੇ ਸ੍ਰੀਮਤੀ ਇੰਦਰਾ ਗਾਂਧੀ ਅਗਲੀ ਸੀਟ ਤੇ ਬੈਠੇ ਹਨ। ਪੰਜਾਬ ਦੇ ਪੂਰਵ ਮੁੱਖ ਮੰਤਰੀ ਅਤੇ ਭਾਰਤ ਦੇ ਸਾਬਕਾ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਜੀ ਸ. ਸਾਧੂ ਸਿੰਘ ਪਰਿਵਾਰ ਦੇ ਬਹੁਤ ਨਿਕਟਵਰਤੀ ਸਨ ਅਤੇ ਅਕਸਰ ਜਲੰਧਰ ਵਿਚਲੇ ਨਵਾਸ ਅਸਥਾਨ ਤੇ ਪਧਾਰਦੇ ਸਨ, ਇਹ ਨੇੜਤਾ ਪਰਿਵਾਰਕ ਰਿਸ਼ਤੇਦਾਰੀ ਵਿਚ ਵੀ ਬਦਲ ਗਈ।

ਨਾਮਧਾਰੀ ਪੰਥ ਦੇ ਵਰਤਮਾਨ ਪ੍ਰਮੁੱਖ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨਾਲ ਸ. ਸਾਧੂ ਸਿੰਘ ਦਾ ਬਹੁਤ ਕਰੀਬੀ ਰਿਸ਼ਤਾ ਰਿਹਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੀ ਗੱਦੀ ਨਸ਼ੀਨੀ ਤੋਂ ਵੀ ਪਹਿਲਾਂ ਸ. ਸਾਧੂ ਸਿੰਘ ਜੀ ਆਪ ਦੇ ਬਹੁਤ ਨਿਕਟਵਰਤੀ ਮਿਤਰ ਰਹੇ ਹਨ। ਬਚਪਣ ਤੇ ਯੁਵਾ ਅਵਸਥਾ ਦੇ ਕਰੀਬੀ ਦੋਸਤ। ਗੁਰਗੱਦੀ ਸਮਾਗਮ ਵਿਚ ਸ. ਸਾਧੂ ਸਿੰਘ ਹੋਰਾਂ ਸ੍ਰੀ ਭੈਣੀ ਸਾਹਿਬ ਦੀ ਸਾਫ਼ ਸਿਫਾਈ ਦੀ ਸੇਵਾ ਨਿਭਾਈ। ਹਰ ਔਖ ਸੌਖ ਸਮੇਂ ਆਪ ਸਤਿਗੁਰੂ ਜੀ ਦੀ ਸੇਵਾ ਵਿਚ ਰਹੇ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਵੀ ਸਦਾ ਸ. ਸਾਧੂ ਸਿੰਘ ਦੇ ਅੰਗ-ਸੰਗ ਰਹੇ। ਸ. ਸਾਧੂ ਸਿੰਘ ਜੀ ਦੇ ਸਰੀਰ ਤਿਆਗਣ ਬਾਦ ਪਰਿਵਾਰ ਨਾਲ ਬਚਨ ਬਿਲਾਸ ਕਰਦਿਆਂ ਸਤਿਗੁਰੂ ਜੀ ਨੇ ਫੁਰਮਾਇਆ ਕਿ ਸਾਧੂ ਸਿੰਘ ਨੇ ਸਾਡੇ ਨਾਲ ਪੂਰਾ ਸਾਥ ਨਿਭਾਇਆ ਹੈ। ਸੰਤ ਸਾਧੂ ਸਿੰਘ ਬੜੀ ਵਧੀਆ ਥਾਂ ਗਿਆ ਹੈ। ਉਸ ਬਾਰੇ ਕੋਈ ਗਮ ਨਹੀਂ ਕਰਨਾ ਅਤੇ ਕੋਈ ਰਸਮ ਰਿਵਾਜ ਨਹੀਂ ਕਰਨਾ, ਨਾ ਹੀ ਰੋਣਾ ਹੈ।

ਪਰਿਵਾਰ ਨੂੰ ਸਰਦਾਰ ਜੀ ਨੇ ਪਹਿਲਾਂ ਹੀ ਸੰਕੇਤ ਦਿੱਤੇ ਸਨ ਅਤੇ ਹਦਾਇਤਾਂ ਵੀ ਕੀਤੀਆਂ। ਉਹਨਾਂ ਦਾ ਕਥਨ ਸੀ ਕਿ ਸਾਲ ਡੇਢ ਸਾਲ ਮੈਂ ਚੁਟਕੀ ਮਾਰ ਕੇ ਕੱਢ ਦੇਣਾ ਹੈ। ਮੈਂ ਸ੍ਰੀ ਭੈਣੀ ਸਾਹਿਬ ਪਹਿਲਾਂ ਹੀ ਬੁਕ ਕਰਾਇਆ ਹੋਇਆ ਹੈ। ਮੇਰੇ ਸਰੀਰ ਦਾ ਸਸਕਾਰ ਗੁਰੂ ਕੀ ਨਗਰੀ ਸ੍ਰੀ ਭੈਣੀ ਸਾਹਿਬ ਵਿਚ ਕੀਤਾ ਜਾਵੇ ਅਤੇ ਭੋਗ ਵੀ ਉਥੇ ਹੀ ਪਾਇਆ ਜਾਵੇ। ਸ. ਸਾਧੂ ਸਿੰਘ ਜੀ ਦੀ ਜੀਵਨ ਸਾਥਨ ਬੀਬੀ ਸੰਪੂਰਨ ਕੌਰ ਹੋਰਾਂ ਦੱਸਿਆ ਕਿ ਉਹ ਸਾਰੀ ਸਾਰੀ ਰਾਤ ਬੈਠ ਕੇ ਭਜਨ ਸਿਮਰਨ ਕਰਦੇ ਰਹਿੰਦੇ। ਅੰਤਲੇ ਸਮੇਂ ਵੀ ਉਹਨਾਂ ਦਾ ਸਿਰ ਸੱਚੇ ਪਾਤਸ਼ਾਹ ਜੀ ਦੀ ਤਸਵੀਰ ਵਲ ਝੁਕਿਆ, ਅੱਖਾਂ ਬੰਦ ਕੀਤੀਆਂ ਅਤੇ ਖੇਡ ਸਮਾਪਤ-ਬੱਸ। ਸ. ਸਾਧੂ ਸਿੰਘ ਦੇ ਸਪੁੱਤਰਾਂ ਜਤਿੰਦਰ ਬੀਰ ਸਿੰਘ ਅਤੇ ਮਨਿੰਦਰ ਵੀਰ ਸਿੰਘ ਲੱਕੀ ਨੇ ਦੱਸਿਆ ਕਿ ਸਾਨੂੰ ਆਪਣੇ ਪਿਤਾ ਦਾ ਸ੍ਰੀ ਭੈਣੀ ਸਾਹਿਬ ਵਿਚ ਕੀਤਾ ਸਸਕਾਰ ਨਹੀਂ ਲਗਿਆ। ਇਵੇਂ ਲਗਾ ਜਿਵੇਂ ਪਾਵਨ ਯਾਤਰਾ ਕਰ ਕੇ ਆਏ ਹਾਂ। ਸਰਦਾਰ ਜੀ ਦੀ ਭਸਮ ਨੀਲੋਂ ਨਹਿਰ ਵਿਚ ਉਸ ਥਾਂ ਜਲ ਪਰਵਾਹ ਕੀਤੀ ਗਈ ਜਿਸ ਥਾਂ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਨਹਿਰ ਵਿਚ ਤਾਰੀਆਂ ਲਾਇਆ ਕਰਦੇ ਸਨ। ਨਹਿਰ ਦੇ ਰਮਨੀਕ ਤੇ ਸ਼ਾਂਤ ਮਾਹੌਲ ਵਿਚ ਕੁਝ ਪੰਛੀ ਕਤਾਰ ਬੰਨ ਕੇ ਆਕਾਸ਼ ਵਲ ਉੱਡ ਗਏ। ਇਕ ਰਹਿਸਮਈ ਸੰਕੇਤ...। ਜਤਿੰਦਰਬੀਰ ਸਿੰਘ ਦੇ ਪਾਰਟਨਰ ਭਰਾ ਬਾਬ ਸਿੰਘ ਨੇ ਕਿਹਾ ਕਿ ਅਸਲੀ ਸਵਰਗ ਤਾਂ ਇਥੇ ਹੀ ਹੈ।

ਭਾਵੇਂ ਸਸਕਾਰ ਜਲੰਧਰ ਵਿਚ ਨਹੀਂ ਸੀ ਕੀਤਾ ਅਤੇ ਨਾ ਹੀ ਬਹੁਤਾ ਦੱਸਿਆ ਜਾ ਸਕਿਆ ਫੇਰ ਵੀ ਸ੍ਰੀ ਭੈਣੀ ਸਾਹਿਬ ਸਸਕਾਰ ਤੇ ਪੰਜਾਬ ਦੀਆਂ ਪ੍ਰਸਿੱਧ ਹਸਤੀਆਂ ਪੁੱਜੀਆਂ ਹੋਈਆਂ ਸਨ। ਚੌਧਰੀ ਦਰਸ਼ਨ ਸਿੰਘ ਸਾਬਕਾ ਮੰਤਰੀ, ਸ੍ਰੀ ਯਸ਼ਪਾਲ ਮਿੱਤਲ, ਠਾਕਰ ਕਲਿਆਣ ਸਿੰਘ, ਸ. ਪ੍ਰੀਤਮ ਸਿੰਘ ਕੁਮੇਦਾਨ, ਸ. ਸ਼ਿਵ ਸਿੰਘ ਭਲਾ ਸਾਬਕਾ ਡਾਇਰੈਕਟਰ ਫਾਰਸੈਨਿਕ ਸਾਇੰਸਿਜ਼ ਫਿਲੌਰ, ਸ. ਹਰਗੁਰਚੇਤ ਸਿੰਘ ਧਾਲੀਵਾਲ, ਛਾਚੀ ਸਿਆਲ ਪਰਮਜੀਤ ਸਿੰਘ, ਨਰਿੰਦਰ ਸਿੰਘ ਨਲਵਾ ਕੁਝ ਨਾਮ ਹਨ ਜੋ ਆਪਣੇ ਆਪਣੇ ਖੇਤਰ ਦੀਆਂ ਬਹੁਤ ਪ੍ਰਸਿੱਧ ਹਸਤੀਆਂ ਸਨ। ਰਿਸ਼ਤੇਦਾਰ ਸਨੇਹੀ ਅਤੇ ਨਾਮਧਾਰੀ ਸੰਗਤਾਂ ਤਾਂ ਹਾਜ਼ਰ ਸਨ ਹੀ।

ਸ. ਸਾਧੂ ਸਿੰਘ ਨਮਿਤ ਪਾਠ ਦਾ ਭੋਗ ਸ੍ਰੀ ਭੈਣੀ ਸਾਹਿਬ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ੧੫ ਫਰਵਰੀ ੨੦੦੮ ਨੂੰ ਪਾਇਆ ਗਿਆ।

ਸ. ਸਾਧੂ ਸਿੰਘ ਆਪਣੇ ਇਸ਼ਟ ਦੇ ਰੰਗ ਵਿਚ ਰੰਗੀ ਇਕ ਦਲੇਰ ਆਤਮਾ ਸੀ। ਉਹਨਾਂ ਦੇ ਘਰੋਂ ਬੀਬੀ ਸੰਪੂਰਨ ਕੌਰ ਇਕ ਸਿਦਕਵਾਨ ਸ਼ਰਧਾਵਾਨ ਹਸਤੀ ਹੈ। ਬੀਬੀ ਜੀ ਦੇ ਪਿਤਾ ਸਰਦਾਰ ਬਹਾਦਰ ਆਸਾ ਸਿੰਘ ਪਨੇਸਰ ੧੫ ਸਾਲ ਗੁਰਦੁਆਰਾ ਸੀਸ ਗੰਜ ਦਿੱਲੀ ਦੇ ਪਹਿਲੇ ਪ੍ਰਧਾਨ ਰਹੇ ਸਨ। ਇਸ ਵੇਲੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਪੂਰਨ ਆਸਥਾਵਾਨ ਬੀਬੀ

ਜੀ, ਪਰਿਵਾਰ ਨੂੰ ਸੇਧ ਦੇ ਰਹੇ ਅਤੇ ਸੰਭਾਲ ਰਹੇ ਹਨ।

ਸ. ਸਾਧੂ ਸਿੰਘ ਭਰਵੇਂ ਕੱਦ, ਭਰਵੇਂ ਬੋਲਾਂ ਵਾਲੇ ਬਾ ਰੁਅਬ ਸ਼ਖਸੀਅਤ ਸਨ। ਉਹਨਾਂ ਦੀ ਰੁਚੀ ਕੋਮਲ ਕਲਾਵਾਂ, ਸੰਗੀਤ ਅਤੇ ਸ਼ਾਇਰੀ ਵਿਚ ਵੀ ਸੀ। ਸ਼ਾਇਰ ਮਿਤਰਾਂ ਵਿਚੋਂ ਸਵਰਗੀ ਪ੍ਰਸਿਧ ਪੰਜਾਬੀ ਕਵੀ ਸੋਹਣ ਸਿੰਘ ਮੀਸ਼ਾ ਉਹਨਾਂ ਦੇ ਬਹੁਤ ਕਰੀਬੀ ਸਨ। ਸਾਧੂ ਸਿੰਘ ਜੀ ਫਾਰਸੀ ਦੇ ਵੀ ਵਿਦਵਾਨ ਸਨ ਅਤੇ ਆਪਣੇ ਛੋਟੇ ਪੁੱਤਰ ਮਨਿੰਦਰ ਵੀਰ ਸਿੰਘ ਲੱਕੀ ਨੂੰ ਉਹ ਖੁਦ ਫਾਰਸੀ ਪੜ੍ਹਾਉਂਦੇ ਸਨ ਅਤੇ ਲੱਕੀ ਫਾਰਸੀ ਦੇ ਸ਼ੇਅਰ ਆਮ ਤੌਰ ਤੇ ਬੋਲ ਲੈਂਦਾ ਹੈ।

ਸ. ਸਾਧੂ ਸਿੰਘ ਦਾ ਵੱਡਾ ਸਪੁੱਤਰ ਜਤਿੰਦਰਬੀਰ ਸਿੰਘ ਇੰਗਲੈਂਡ ਵਿਚ ਵੱਡਾ ਵਕੀਲ ਹੈ ਜਿਸ ਦਾ ਭਾਰਤੀ ਕਾਨੂੰਨ ਦੀ ਪਰੈਕਟਿਸ ਵਿਚ ਯੂ. ਕੇ ਅਤੇ ਯੂਰਪ ਵਿਚ ਉਘਾ ਨਾਮ ਹੈ। ਨਾਮਧਾਰੀ ਦਸਤਾਰ ਵਾਲੇ ਇਸ ਹਲੀਮ, ਆਜਿਜ਼ ਅਤੇ ਗੁਣਵਾਨ ਨੌਜਵਾਨ ਦਾ ਮੁੱਖ ਦਫਤਰ ਹੇਜ਼ ਯੂ. ਕੇ ਵਿਚ ਹੈ ਅਤੇ ਨੌ ਦਫਤਰ, ਬਰਮਿੰਘਮ, ਲੀਡਜ਼, ਲੈਸਟਰ, ਜਲੰਧਰ, ਚੰਡੀਗੜ੍ਹ, ਲੁਧਿਆਣਾ, ਡਲਹੌਜ਼ੀ ਅਤੇ ਡੂਬਈ ਆਦਿਕ ਵਿਚ ਹਨ। ਅਤੇ ਅਕਸਰ ਇਨ੍ਹਾਂ ਥਾਵਾਂ ਦੀ ਯਾਤਰਾ ਕਰਦਾ ਰਹਿੰਦਾ ਹੈ। ਛੋਟਾ ਸਪੁੱਤਰ ਵੀ ਐਡਵੋਕੇਟ ਹੈ ਅਤੇ ਜਲੰਧਰ ਡਲਹੌਜ਼ੀ ਵਿਚ ਵਪਾਰਕ ਅਤੇ ਘਰੇਲੂ ਕੰਮਕਾਜ ਸੰਭਾਲਦਾ ਹੈ।

ਸ. ਸਾਧੂ ਸਿੰਘ ਜੀ ਹੁਣ ਡਲਹੌਜ਼ੀ ਵਿਚ ਕਾਰੋਬਾਰ ਕਰ ਰਹੇ ਸਨ। ਉਥੇ ਸ਼ਾਨਦਾਰ ਹੋਟਲ ਗੁੰਚਾ ਸਿਧਾਰਥ ਅਤੇ ਹੋਰ ਬਾਗਬਾਨੀ ਆਦਿਕ ਧੰਦੇ ਵਿਚ ਆਪ ਖੁਸ਼ ਸਨ। ਆਪ ਪਿਛੇ ਆਪ ਦਾ ਪਰਿਵਾਰ ਹੈ ਸੁਪਤਨੀ ਬੀਬੀ ਸੰਪੂਰਨ ਕੌਰ, ਜਤਿੰਦਰ ਬੀਰ ਸਿੰਘ-ਮੁਹਿੰਦਰ ਕੌਰ (ਸਪੁੱਤਰ ਅਤੇ ਨੂੰਹ), ਮੁਨਿੰਦਰਵੀਰ ਸਿੰਘ (ਸਪੁੱਤਰ), ਵਿਮਲਜੀਤ ਕੌਰ (ਸਪੁੱਤਰੀ); ਜਸਵਿੰਦਰ ਸਿੰਘ-ਕਮਲਜੀਤ ਕੌਰ (ਦਾਮਾਦ-ਸਪੁੱਤਰੀ); ਦਵਿੰਦਰ ਸਿੰਘ-ਰਿਮਲਜੀਤ ਕੌਰ (ਦਾਮਾਦ-ਸਪੁੱਤਰੀ) ਜਸਕਰਨ ਸਿੰਘ, ਸਿਧਾਰਥ ਸਿੰਘ ਪੋਤਰੇ, ਗੁੰਜਣ ਗੁੰਚਾ (ਪੋਤਰੀ)।

ਸ. ਸਾਧੂ ਸਿੰਘ ਸ਼ਹਿਨਸ਼ਾਹਾਂ ਵਾਂਗ ਜੀਵੇ ਅਤੇ ਸੰਤਾਂ ਵਾਂਗ ਇਸ ਸੰਸਾਰ ਤੋਂ ਵਿਦਾਅ ਹੋਏ ਅਤੇ ਸਤਿਗੁਰਾਂ ਦੇ ਚਰਨਾਂ ਵਿੱਚ ਬਿਰਾਜੇ ਹਨ।

*ਜਗਦੀਸ਼ ਸਿੰਘ ਵਰਿਆਮ*

*ਸ਼ਰਧਾਂਜਲੀ*

## ਗਿਆਨੀ ਤੇਜਾ ਸਿੰਘ ਨੋਤੇ

ਸਾਡੇ ਆਦਰਯੋਗ ਗਿਆਨੀ ਤੇਜਾ ਸਿੰਘ ਨੋਤੇ ਇਕ ਸਾਧਾਰਨ ਵਿਅਕਤੀ ਨਹੀਂ ਸਨ। ਆਪ ਜੀ ਤਾਂ ਇਕ ਮਹਾਨ ਅੰਤਰ-ਰਾਸ਼ਟਰੀ ਪ੍ਰਸਿੱਧਤਾ ਅਤੇ ਅਤੁੱਟ ਪੰਥਕ ਸੇਵਾਵਾਂ ਕਾਰਨ ਅਭੁੱਲ, ਲਾਸਾਨੀ, ਹਰਮਨ ਪਿਆਰੀ ਸਤਿਕਾਰੀ, ਪਰਉਪਕਾਰੀ ਸ਼ਖਸੀਅਤ ਦੇ ਮਾਲਕ ਸਨ। ਨਾਮ ਬਾਣੀ ਦੇ ਪੱਕੇ ਰਸੀਏ ਤੇ ਇਤਿਹਾਸਕ ਖੋਜ ਦੇ ਵੀ ਨਿਤ ਨੇਮੀ ਸਨ। ਦਾਸ ਗਿਆਨੀ ਜੀ ਨੂੰ ਪਿਛਲੇ ੫੨ ਸਾਲ ਤੋਂ ਜਾਣਦਾ ਸੀ। ਪਹਿਲੇ ਪਹਿਲ ਉਹਨਾਂ ਦੇ ਦਰਸ਼ਨ ਨੈਰੋਬੀ ਵਿਖੇ ਗੁਰਦੁਆਰਾ ਬਾਜ਼ਾਰ ਵਿਚ ਸ੍ਰੀ ਅਖੰਡ ਪਾਠ ਦੀਆਂ ਰੌਲਾਂ ਲਾਉਂਦਿਆਂ ਦੇ ਕੀਤੇ ਸਨ। ਦਾਸ ਉਸ ਗੁਰਦੁਆਰੇ ਦੀ ਲਾਇਬ੍ਰੇਰੀ ਵਿਚ ਭਾਰਤ ਤੋਂ ਆਈਆਂ ਪੰਜਾਬੀ ਅਖਬਾਰਾਂ, ਰਸਾਲੇ ਪੜ੍ਹਨ ਜਾਂਦਾ ਸੀ। ਯਾਦ ਹੈ ਉਹਨੀ ਦਿਨੀਂ ਗਿਆਨੀ ਜੀ ਕਾਲੀ ਦਸਤਾਰ ਅਤੇ ਕਾਲੇ ਗਾਤਰੇ ਵਾਲੀ ਕਿਰਪਾਨ ਦੇ ਧਾਰਨੀ ਹੁੰਦੇ ਸਨ। ਆਪ ਜੀ ਸਦਾ ਪਾਠ ਸੁਣਾ ਕੇ ਬੜਾ ਸਾਫ, ਸ਼ੁੱਧ ਤੇ ਸਰਲ ਕਰਦੇ ਸਨ। ਕੰਮ ਕਾਰ ਵਿਹਾਰ ਵਜੋਂ ਆਪ ਜੀ ਇਕ ਚੰਗੇ ਵਧੀਆ ਫ਼ਰਨੀਚਰ ਮੇਕਰ ਭਾਵ ਕਾਰਪੈਂਟਰੀ ਦੇ ਉੱਘੇ ਕਾਰੀਗਰ ਸਨ। ਹੌਲੀ-ਹੌਲੀ ਇਹਨਾਂ ਦੀ ਮਿੱਤਰਤਾ ਨੈਰੋਬੀ ਦੇ ਇਕ ਪ੍ਰਸਿੱਧ ਫ਼ਰਨੀਚਰ ਬਨਾਣ ਵਾਲੇ ਨਾਮਧਾਰੀ ਗੁਰਸਿੱਖ ਸੰਤ ਅਮਰ ਸਿੰਘ ਜੀ ਦਿਓਗਣ ਨਾਲ ਹੋ ਗਈ। ਸੰਤ ਅਮਰ ਸਿੰਘ ਜੀ ਨਾਮਧਾਰੀ ਸੰਗਤ ਨੈਰੋਬੀ (ਕੀਨੀਆ) ਦੇ ਮੀਤ ਪ੍ਰਧਾਨ ਸਨ। ਸਾਧ ਸੰਗਤ ਦੀ ਸੇਵਾ ਵਿਚ ਤਨੋਂ ਮਨੋਂ ਧਨੋਂ ਹੋ ਜੁਟੇ ਰਹਿੰਦੇ। ਪ੍ਰਧਾਨ ਜੀ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਆਪਣਾ ਸਾਖਿਆਤ ਰੱਬ ਮੰਨਦੇ ਸਨ। ਆਪ ਕਹਿੰਦੇ ਹੁੰਦੇ ਸੀ ਕਿ ਵੱਡਪ੍ਰਤਾਪੀ ਸਤਿਗੁਰੂ ਜੀ ਤੋਂ ਜੋ ਵੀ ਚਿਤਵੀਏ ਸੋਈ ਪਾ ਲਈਦਾ ਹੈ। ਉਹਨਾਂ ਗਿਆਨੀ ਜੀ ਨੂੰ ਕਹਿਣਾ ਮੇਰੇ ਸਤਿਗੁਰੂ ਜੀ ਰੱਬ ਰੂਪ ਨੇ। ਸੰਸਾਰ ਦੀਆਂ ਸਭ ਦਾਤਾਂ ਦੇ ਮਾਲਕ ਅਤੇ ਸਭ ਸੁਖਾਂ ਦੇ ਸਾਗਰ ਹਨ। ਸੱਚੇ ਪਾਤਿਸ਼ਾਹ ਜੀ ਦੀਆਂ ਅਨੰਤ ਰਹਿਮਤਾਂ, ਬਖਸ਼ਿਸ਼ ਸਦਕਾ ਸਾਡੇ ਪ੍ਰਵਾਰ ਦੀ ਗਰੀਬੀ ਵੀ ਕੱਟੀ ਗਈ ਹੈ। ਪ੍ਰਧਾਨ ਜੀ ਦੇ ਨਿਤ ਦਿਨ ਦੇ ਬਚਨਾਂ-ਮਿੱਠੀ ਬੋਲ ਬਾਣੀ, ਵਿਚਾਰਾਂ ਤੋਂ ਪ੍ਰਭਾਵਤ ਹੋਣ ਸਦਕਾ ਸ੍ਰੀ ਸਤਿਗੁਰੂ ਦੇ ਚਰਨਾਂ ਨਾਲ ਜੁੜ ਗਏ। ਹੁਣ ਗਿਆਨੀ ਜੀ ਦੇ ਸਾਰੇ ਪ੍ਰਵਾਰ ਨੇ ਪ੍ਰਧਾਨ ਜੀ ਦੇ ਪ੍ਰਵਾਰ ਨਾਲ ਗੁਰਸਿੱਖੀ ਵਾਲੀ ਡੂੰਘੀ ਸਾਂਝ ਪਾ ਲਈ। ਦੋਹਾਂ ਪ੍ਰਵਾਰਾਂ ਇਕੱਠੇ ਹੋ ਕੇ ਸੰਗਤ ਦੇ ਪ੍ਰੋਗਰਾਮਾਂ, ਹਵਨ, ਵਰਨੀਆਂ, ਅਖੰਡ ਪਾਠਾਂ ਅਤੇ ਨਾਮ-ਸਿਮਰਨ ਵਿਚ ਵਧ ਚੜ੍ਹ ਕੇ ਜਾਣਾ। ਸੰਨ ੧੯੫੯ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਤੀਜੇ ਦੌਰੇ ਸਮੇਂ ਪ੍ਰਸਿੱਧ ਹਸਤੀ ਸੂਬਾ ਦਸੌਂਧਾ ਸਿੰਘ ਜੀ ਵੀ ਅਫ਼ਰੀਕਾ ਦੇ ਦੌਰੇ ਤੇ ਨਾਲ ਆਏ। ਗਿਆਨੀ ਜੀ ਨੇ ਸੂਬਾ ਜੀ ਪਾਸੋਂ ਗੁਰਮੰਤਰ ਭਜਨ ਦੀ ਵੱਡਮੁੱਲੀ ਦਾਤ ਪ੍ਰਾਪਤ ਕੀਤੀ ਅਤੇ ਨਾਲ ਹੀ ਸਾਰੇ ਪ੍ਰਵਾਰ ਨੂੰ ਗੁਰੂ ਕੇ ਜਹਾਜ਼ ਚੜ੍ਹਾ ਦਿੱਤਾ। ਸੁੱਤੇ

ਭਾਗ ਜਾਗ ਪਏ। ਗਿਆਨੀ ਜੀ ਦੇ ਸੁਣੇ ਸੁਣਾਏ ਅਤੇ ਇਤਿਹਾਸਕਾਰਾਂ ਦੇ ਪਾਏ ਸਭ ਭੁਲੇਖੇ ਵੀ ਤੁਰੰਤ ਦੂਰ ਹੋ ਗਏ।

ਵੱਡਪ੍ਰਤਾਪੀ ਸਤਿਗੁਰੂ ਜੀ ਨੂੰ ਸਤਿਗੁਰੂ ਨਾਨਕ ਦੇਵ ਜੀ ਦੀ ਪ੍ਰਤਖ ਜੋਤ ਪ੍ਰਵਾਨਿਆ। ਸਤਿਗੁਰੂ ਦਰਸ਼ਨਾਂ ਨਾਲ ਪ੍ਰਵਾਰ ਦੇ ਹਿਰਦੇ ਗਦ ਗਦ ਹੋ ਉੱਠੇ। ਗਿਆਨੀ ਜੀ ਦਾ ਗੁਰਦੁਆਰੇ ਜਾਣਾ, ਅਖੰਡ ਪਾਠਾਂ ਦੀਆਂ ਡਿਊਟੀਆਂ ਲਾਉਣੀਆਂ, ਸੇਵਾ ਕਰਨ ਨਾਲ ਹੀ ਉਹਨਾਂ ਲਈ ਇਤਿਹਾਸਕ ਖੋਜ ਦੇ ਨਵੇਂ ਜੁਗ ਦਾ ਆਰੰਭ ਹੋ ਗਿਆ। ਗਿਆਨੀ ਜੀ ਜਨਮਸਾਖੀਆਂ, ਸੌ ਸਾਖੀਆਂ, ਅਤੇ ਭਵਿਖਤ ਪੁਰਾਣ ਚੋਂ ਗਰਿਡਨਾਮਾ ਦੇ ਭਵਿੱਖਤ ਵਾਕਾਂ ਵਾਲੇ ਗ੍ਰੰਥਾਂ ਦੀ ਖੋਜ ਪੜਤਾਲ ਅਰੰਭ ਦਿੱਤੀ। ਨਾਮ ਬਾਣੀ ਦਾ ਵੀ ਬੜਾ ਰੰਗ ਚੜ੍ਹਿਆ। ਨਾਮਧਾਰੀ ਬਣਕੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਪੜ੍ਹਣੀ ਤੇ ਅਧਿਐਨ ਕਰਨਾ ਜੀਵਨ ਦਾ ਅੰਗ ਬਣ ਗਿਆ। ਅਪ੍ਰੈਲ ਸੰਨ ੧੯੫੯ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਛਤਰ ਛਾਇਆ ਹੇਠ ਕੰਪਾਲਾ (ਯੁਗਾਂਡਾ) ਵਿਖੇ ਤਿੰਨ ਦਿਨਾਂ ਦੇ ਅਲੌਕਿਕ ਮਹਾਨ ਹੋਲੇ ਮਹੱਲੇ ਦਾ ਖੂਬ ਅਨੰਦ ਮਾਣਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੋਤੀ-ਜੋਤ ਸਮਾਉਣ ਬਾਦ ਸੱਚੇ ਪਾਤਿਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਫ਼ਰੀਕਾ ਦੌਰਿਆਂ ਦੇ ਨਜ਼ਾਰੇ ਵੀ ਮਾਣੇ। ਨੈਰੋਬੀ ਵਿਚ ਅਸੀਂ ਦੋਨੋਂ ਇਕ ਪ੍ਰਿੰਟ ਪੈਕ ਵਿਚ ਕੁਝ ਵਰ੍ਹੇ ਕੱਠਿਆਂ ਕੰਮ ਕੀਤਾ। ੧੯੬੪ ਵਿਚ ਦਾਸ ਤਾਂ ਯੂ. ਕੇ ਆ ਗਿਆ। ਗਿਆਨੀ ਜੀ ੧੯੭੪ ਵਿਚ ਰਿਟਾਇਰ ਹੋਏ ਅਤੇ ੧੯੭੪ ਵਿਚ ਹੀ ਯੂ. ਕੇ ਆ ਵਸੇ। ੧੯੭੬ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਯੂ. ਕੇ ਦੇ ਦੌਰੇ ਤੇ ਆਏ। ਗਿਆਨੀ ਜੀ ਲਈ ਭਾਵੇਂ ਇਹ ਅਫ਼ਰੀਕਾ ਦਾ ਦੌਰਾ ਹੀ ਸੀ। ਇਸ ਦੌਰੇ, ਯੂ. ਕੇ ਵਿਚ ਪਾਣੀ ਦਾ ਬੜਾ ਸੰਕਟ ਆ ਗਿਆ। ਕਾਫ਼ੀ ਸਮੇਂ ਤੋਂ ਬਰਸਾਤਾਂ ਨਹੀਂ ਪੈ ਰਹੀਆਂ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਨਾਲ ਪੰਡਤ ਗੋਪਾਲ ਸਿੰਘ ਜੀ ਨੇ ਆਸਾ ਦੀ ਵਾਰ ਦੀ ਸਮਾਪਤੀ ਤੇ ਅਰਦਾਸ ਕੀਤੀ। ਕੁਝ ਮਿੰਟਾਂ ਬਾਦ ਸਾਊਥਹਾਲ 'ਤੇ ਕਾਲੀਆਂ ਘਟਾਵਾਂ ਛਾ ਗਈਆਂ, ਬੱਦਲ ਗੱਜਣ ਲੱਗ ਪਏ। ਮੀਂਹ ਦੀ ਖੂਬ ਵਰਖਾ ਹੋਈ, ਸਭ ਪਾਸੇ ਜਲ ਥਲ ਹੋ ਗਈ। ਟੈਲੀਵਿਜ਼ਨ, ਰੇਡੀਓ, ਅਖਬਾਰਾਂ ਦੀ ਫਲੈਸ਼ ਖਬਰਾਂ ਦੀਆਂ ਸੁਰਖੀਆਂ ਲੱਗ ਗਈਆਂ। ਸਾਰਾ ਸਿੱਖ ਸੰਸਾਰ ਆਪਸ ਵਿਚ ਖੁਸ਼ੀਆਂ ਦੀਆਂ ਵਧਾਈਆਂ ਵੰਡ ਰਿਹਾ ਸੀ ਇਸ ਇਤਿਹਾਸਕ ਵਾਰਤਾ ਦਾ ਵੀ ਹੋਰਾਂ ਵਾਂਗ ਗਿਆਨੀ ਜੀ ਦੇ ਜੀਵਨ ਤੇ ਬੜਾ ਅਸਰ ਪਿਆ। ਗਿਆਨੀ ਜੀ ਇਕ ਵਧੀਆ ਲਿਖਾਰੀ, ਬੁਲਾਰੇ, ਕਵੀ, ਗੁਣੀ ਗਿਆਨੀ ਸਿੱਖ ਇਤਿਹਾਸ ਦੇ ਮਹਾਨ ਖੋਜੀ ਹੋ ਯੂ. ਕੇ ਵਿਚ ਉਭਰੇ। ਉਹਨਾਂ ਜੀਵਨ ਭਰ ਆਪਣੀਆਂ ਇਤਿਹਾਸਕ ਖੋਜਾਂ ਨੂੰ ਲਿਖਤੀ ਰੂਪ ਵਿਚ ਪ੍ਰਕਾਸ਼ਤ ਕਰਨ ਦੇ ਜਤਨਾਂ ਨੂੰ ਜਾਰੀ ਰੱਖਿਆ। ਸਤਿਗੁਰਾਂ ਦੇ ਸ਼ੁਭ ਉਪਦੇਸ਼ਾਂ, ਭਾਸ਼ਣਾਂ, ਵਿਦਵਾਨਾਂ ਜੱਥਿਦਾਰਾਂ ਦੇ ਦਿਵਾਨਾਂ ਸੰਗੀਤਕਾਰਾਂ ਨੂੰ ਸਮੇਂ-ਸਮੇਂ ਰਿਕਾਰਡ ਕਰਕੇ ਘਰ-ਘਰ ਪਹੁੰਚਾਇਆ। ਸਿਰਫ਼ ਇੰਗਲੈਂਡ ਵਿਚ ਹੀ ਨਹੀਂ ਬਲਕਿ ਅੰਤਰਰਾਸ਼ਟਰੀ ਤੌਰ ਤੇ ਨਾਮਧਾਰੀ ਪ੍ਰਚਾਰ ਨੂੰ ਪਸਾਰਿਆ। ਕਈ ਬਦੇਸ਼ੀ ਮੁਲਕਾਂ ਵਿਚ ਖੁਦ ਜਾ ਕੇ ਸਿੱਖੀ ਦਾ ਵੱਡਮੁੱਲਾ ਪ੍ਰਚਾਰ ਕੀਤਾ। ਅੱਜ ਕੈਨੇਡਾ, ਅਫ਼ਰੀਕਾ, ਅਮਰੀਕਾ, ਆਸਟ੍ਰੇਲੀਆ, ਆਇਰਲੈਂਡ, ਮਲੇਸ਼ੀਆ, ਭਾਰਤ, ਥਾਈਲੈਂਡ ਅਤੇ ਦੁਬਈ ਵਿਚ ਘਰ-ਘਰ ਉਹਨਾਂ ਦੀਆਂ ਬਣਾਈਆਂ ਟੇਪਾਂ ਦੀਆਂ ਗੂੰਜਾਂ ਪੈ ਰਹੀਆਂ ਹਨ। ਇਸ ਲਈ ਸੰਸਾਰ ਭਰ ਦੀ ਨਾਮਧਾਰੀ ਸੰਗਤਾਂ ਵਲੋਂ ਥਾਂ-ਥਾਂ ਉਹਨਾਂ ਨਮਿਤ ਅਰਦਾਸਾਂ ਅਤੇ ਸ਼ਰਧਾਂਜਲੀਆਂ ਭੇਟ ਹੋ ਰਹੀਆਂ ਹਨ। ਪ੍ਰਵਾਰ ਨੂੰ ਸਨੇਹ ਪਿਆਰ ਹਮਦਰਦੀ ਭਰੇ ਸੰਦੇਸ਼ ਆ ਰਹੇ ਹਨ। ਸੱਚ ਮੁੱਚ ਆਪ ਜੀ ਬੜੇ ਨਿੱਘੇ ਹਿਰਦੇ ਵਾਲੇ ਮਿਠ ਬੋਲੜੇ ਮਿਲਾਪੜੇ ਵਿਅਕਤੀ ਸਨ। ਯਾਦ ਰਹੇ ੪ ਨਵੰਬਰ ੨੦੦੭ ਨੂੰ ਕੂਕਾ ਮੂਵਮੈਂਟ ਦੇ ੧੫੦ ਸਾਲਾ ਸਮਾਗਮ ਤੇ ਨਾਮਧਾਰੀ ਸੰਗਤ ਬਰਮਿੰਘਮ ਵਲੋਂ ਗਿਆਨੀ ਜੀ ਨੂੰ ਲੰਮੀਆਂ ਪੰਥਕ ਸੇਵਾਵਾਂ ਵਜੋਂ ਇਕ ਸ਼ਾਨਦਾਰ ਪਲੇਕ ਨਾਲ ਸਨਮਾਨਤ ਕੀਤਾ ਗਿਆ ਸੀ। ਆਹ! ਉਸ ਸਮਾਗਮ ਬਾਦ ਛੇਤੀ ਹੀ ਗਿਆਨੀ ਜੀ ਸਾਨੂੰ ਸਦੀਵੀਂ ਵਿਛੋੜਾ ਦੇ ਗਏ ਹਨ। ਉਹਨਾਂ ਦੀਆਂ ਅਭੁੱਲ ਮਿੱਠੀਆਂ ਯਾਦਾਂ ਸਦਾ ਹੀ ਸਾਡੇ ਹਿਰਦਿਆਂ ਵਿਚ ਵੱਸੀਆਂ ਰਹਿਣਗੀਆਂ। ਗਿਆਨੀ ਜੀ ਯੂ. ਕੇ ਨਾਮਧਾਰੀਆਂ ਪ੍ਰਚਾਰਕਾਂ ਵਿਚ ਤਾਂ ਬਾਬਾ ਬੋਹੜ ਦੀ ਨਿਆਈਂ ਵਿਸ਼ੇਸ਼ ਥਾਂ ਰੱਖਦੇ ਸਨ। ਸਾਧ ਸੰਗਤ ਜੀ ਐਸੇ ਘੋਲ ਘੁਮਾਈ ਬਿਰਤੀ ਵਾਲੇ ਸੰਤ ਮਹਾਂਪੁਰਖ ਮਹਾਨ ਵਿਅਕਤੀ ਸੰਸਾਰ ਵਿਚ ਵਿਰਲੇ ਹੀ ਹੁੰਦੇ ਹਨ। ਜੋ ਤਨ ਮਨ ਤੇ ਧਨ ਦੁਆਰਾ ਸੇਵਾ ਕਰਕੇ ਆਪਣਾ ਸਾਰਾ ਜੀਵਨ ਗੁਰੂ ਲੇਖੇ ਲਾ ਕੇ ਲੋਕ ਸੁਖੀਏ ਪਰਲੋਕ ਸੁਹੇਲੇ ਕਰਦੇ ਹਨ।

*— ਸੰਤ ਵਾਸਦੇਵ ਸਿੰਘ ਬਮਰਾਹ*
*ਵੁਲਵਰਹੈਂਮਟਨ (ਯੂ.ਕੇ)*

## ਸੰਤ ਅਵਤਾਰ ਸਿੰਘ ਬਿਮਰਾ

ਸ੍ਰੀ ਸਤਿਗੁਰੂ ਜੀ ਦੀ ਗੁਰਸਿੱਖ ਫੁਲਵਾੜੀ ਵਿਚ ਬਹੁਤ ਹੀ ਪ੍ਰੀਤਵਾਨ, ਸ਼ਰਧਾਵਾਨ, ਨਿਮਰ ਅਤੇ ਨਿਸ਼ਕਾਮ, ਗੁਰਮੁਖ ਸਿੰਘ ਸੰਤ ਅਵਤਾਰ ਸਿੰਘ ਬਿਮਰਾ ਜੀ ਹੋਏ ਹਨ ਜੋ ਆਪਣੀ ਸੰਸਾਰ ਯਾਤਰਾ ਪੂਰੀ ਕਰ ਸ੍ਰੀ ਸਤਿਗੁਰੂ ਜੀ ਦੇ ਪਵਿੱਤਰ ਦਰਬਾਰ ਵਿਚ ਜਾ ਬਿਰਾਜੇ ਹਨ।

ਸੰਤ ਅਵਤਾਰ ਸਿੰਘ ਜੀ ਦਾ ਜਨਮ ਸੰਨ ੧੯੨੫ ਵਿਚ ਪਿੰਡ ਮੋਲੀਆ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਪਿਤਾ ਸ. ਬਿਸ਼ਨ ਸਿੰਘ ਅਤੇ ਮਾਤਾ ਸ੍ਰੀਮਤੀ ਰੱਖੀ ਦੇ ਘਰ ਹੋਇਆ। ਸੰਨ ੧੯੪੭ ਵਿਚ ਆਪ ਜੀ ਅਫਰੀਕਾ ਚਲੇ ਗਏ ਅਤੇ ੧੯੬੫ ਵਿਚ ਇੰਗਲੈਂਡ ਪਹੁੰਚ ਗਏ।

ਸਿਆਣੇ ਆਖਦੇ ਹਨ ਕਿ ਖੁਸ਼ਬੋ ਵਾਲਾ ਫੁੱਲ ਭਾਵੇਂ ਕਿੰਨੇ ਵੀ ਪੱਤਿਆਂ ਅਤੇ ਕੰਡਿਆਲੀਆਂ ਝਾੜੀਆਂ ਵਿਚ ਛੁਪਿਆ ਹੋਵੇ ਪਰ ਉਸ ਦੇ ਗੁਣ ਉਸ ਨੂੰ ਛਿੱਪਣ ਨਹੀਂ ਦਿੰਦੇ। ਸ. ਅਵਤਾਰ ਸਿੰਘ ਜਿੱਥੇ ਵੀ ਗਏ ਉਥੇ ਹੀ ਆਪਣੇ ਗੁਰਮੁਖੀ ਸੁਭਾਅ ਅਤੇ ਨਿਸ਼ਕਾਮ ਸੇਵਕ ਦੇ ਕਰਮਾਂ ਕਰ ਕੇ ਆਪਣਾ ਸਤਿਕਾਰਮਈ ਅਸਥਾਨ ਬਣਾਉਂਦੇ ਰਹੇ, ਪਰ ਉਹਨਾਂ ਕਦੇ ਵੀ ਕਿਸੇ ਵੀ ਸੰਸਥਾ ਵਿਚ ਕਿਸੇ ਤਰ੍ਹਾਂ ਦੇ ਅਹੁਦੇ ਤੇ ਪਹੁੰਚਣ ਲਈ ਕਿਸੇ ਮਾਨ ਸਤਿਕਾਰ ਲਈ ਦੌੜ ਦਾ ਕਦੀ ਵੀ ਖਿਆਲ ਨਹੀਂ ਕੀਤਾ।

ਉਹਨਾਂ ਪਹਿਲਾਂ ਆਪਣੇ ਪਿੰਡ ਵਿਚ ਫਿਰ ਕਸੂਮੋ (ਕੀਨੀਆ) ਵਿਚ ਪਹਿਲੇ ਰਾਮਗੜ੍ਹੀਆ ਗੁਰਦੁਆਰਾ ਦੀ ਉਸਾਰੀ ਲਈ ਬਹੁਤ ਯੋਗਦਾਨ ਪਾਇਆ। ਉਸ ਤੋਂ ਬਾਦ ਨਾਮਧਾਰੀ ਸਿੱਖ ਸੰਗਤ ਈਸਟ ਅਫਰੀਕਾ ਦੀ ਸਥਾਪਨਾ ਵਿਚ ਸਰਗਰਮ ਹਿੱਸਾ ਲਿਆ। ਜਦੋਂ ੧੯੬੫ ਵਿਚ ਇੰਗਲੈਂਡ ਆਏ ਤਦ ਈਸਟ ਲੰਡਨ ਵਿਚ ਪਹਿਲੇ ਰਾਮਗੜ੍ਹੀਆ ਗੁਰਦੁਆਰੇ ਮਾਰਜਰੀ ਪਾਰਕ ਰੋਡ ਨੂੰ ਸਥਾਪਤ ਕਰਨ ਵਿਚ ਬਾਕੀ ਨਾਮਧਾਰੀ ਸਿੰਘਾਂ, ਸ. ਚੰਚਲ ਸਿੰਘ ਦੇਵਗਨ, ਸ. ਚੰਨਣ ਸਿੰਘ ਵਿਰਦੀ, ਗੁਰਮੀਤ ਸਿੰਘ ਵਿਰਦੀ, ਸ. ਬੀਰ ਸਿੰਘ ਭਮਰਾ, ਸ. ਹਰਭਜਨ ਸਿੰਘ ਭਮਰਾ ਆਦਿ ਨਾਲ ਸਰਗਰਮ ਹਿੱਸਾ ਪਾਇਆ।

੧੯੬੭ ਈ. ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਕ੍ਰਿਪਾ ਕੀਤੀ। ਸ. ਕਰਮ ਸਿੰਘ ਚੱਗਰ, ਸ. ਨਿਰੰਜਨ ਸਿੰਘ ਗਹੀਰ, ਸ. ਬੀਰ ਸਿੰਘ ਭਮਰਾ ਤੇ ਸ. ਹਰਭਜਨ ਸਿੰਘ ਭਮਰਾ ਦੇ ਨਾਲ ਨਾਲ ਸ. ਅਵਤਾਰ ਸਿੰਘ ਭਮਰਾ ਅਤੇ ਸ. ਭਾਗ ਸਿੰਘ ਲਾਲ ਆਦਿਕ ਸਿੰਘਾਂ ਨੇ ਨਾਮਧਾਰੀ ਸਿੱਖ ਸੰਗਤ ਵਲੋਂ ਆਪਣਾ ਗੁਰ ਅਸਥਾਨ ਬਨਾਉਣ ਵਿਚ ਬਹੁਤ ਅਣਥਕ ਅਤੇ ਨਿਸ਼ਕਾਮ ਸੇਵਾ ਕਰਦਿਆਂ ਯਤਨ ਆਰੰਭੇ। ਇਸ ਤਰ੍ਹਾਂ ਟੈਰਿਸ ਰੋਡ ਵਿਖੇ ਆਪਣਾ ਅਸਥਾਨ ਬਣ ਗਿਆ। ਅੱਗੋਂ ਸ. ਬਚਿੱਤਰ ਸਿੰਘ ਸੱਗੂ ਅਤੇ ਸੰਤ ਤੇਜਾ ਸਿੰਘ ਬਾਹੜਾ ਦੇ ਸਹਿਯੋਗ ਨਾਲ ਅਪਟਨ ਲੇਨ ਗੁਰਦੁਆਰੇ ਦੀ ਪ੍ਰਾਪਤੀ ਅਤੇ ਉਸਾਰੀ ਸ਼ੁਰੂ ਕਰ ਦਿੱਤੀ, ਪਰ ਕੋਈ ਵੀ ਅਹੁਦਾ ਜਾਂ ਰੁਤਬਾ ਲੈਣ ਤੋਂ ਬਗੈਰ ਹੀ।

ਸੰਤ ਅਵਤਾਰ ਸਿੰਘ ਜੀ ਦੀ ਅਰਧਾਂਗਨੀ ਬੀਬੀ ਗੁਰਦੇਵ ਕੌਰ (ਮਾਸੀ ਜੀ) ਦਾ ਪੱਕਾ ਟਿਕਾਣਾ ਗੁਰੂ ਘਰ ਦੇ ਲੰਗਰ ਵਿਚ ਸਾਧ ਸੰਗਤ ਦੀ ਸੇਵਾ ਹੀ ਹੈ। ਸੰਤਾਂ ਦੇ ਸਪੁੱਤਰ ਸੂਬਾ ਤਰਸੇਮ ਸਿੰਘ ਜੀ ਅਤੇ ਸੰਤ ਤਰਲੋਚਨ ਸਿੰਘ ਅਮਰੀਕਾ ਨਿਵਾਸੀ, ਗੁਰਸਿੱਖੀ ਜੀਵਨ ਦੀ ਪ੍ਰਤੱਖ ਮਿਸਾਲ ਹਨ।

ਸੰਨ ੧੯੭੬ ਵਿਚ ਇੰਗਲੈਂਡ ਵਿਚ ਇਕ ਚਮਤਕਾਰੀ ਘਟਨਾ ਵਾਪਰੀ ਜਦੋਂ ਉਸ ਦੇਸ਼ ਵਿਚ ਔੜ ਲੱਗੀ ਹੋਈ ਸੀ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਕਰਵਾਈ ਗਈ ਅਰਦਾਸ ਬਾਦ ਬਹੁਤ ਬਾਰਸ਼ ਹੋਈ ਅਤੇ ਯੂ. ਕੇ. ਦੇ ਮੀਡੀਆ ਵਿਚ ਬਹੁਤ ਚਰਚਾ ਹੋਇਆ ਅਤੇ ਅਖਬਾਰਾਂ ਵਿਚ "Gur Gracious And Rain Maker God" ਦੀ ਸੁਰਖੀਆਂ ਚਮਕ ਉਠੀਆਂ। ਉਸ ਸਮੇਂ ਸੂਬਾ ਰੇਸ਼ਮ ਸਿੰਘ ਵੀ ਇਥੇ ਪਧਾਰੇ ਹੋਏ ਸਨ। ਉਹਨਾਂ ਦੀ ਪ੍ਰੇਰਨਾ ਅਤੇ ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਸ. ਤਰਲੋਚਨ ਸਿੰਘ ਨੇ ਪੱਕੀ ਸੋਧ ਰੱਖ ਕੇ ਬਾਜ਼ਾਰ ਦੇ ਖਾਣੇ ਦਾ ਤਿਆਗ ਕੀਤਾ ਅਤੇ ਖੂਹ ਜਾਂ ਨਦੀ ਦੇ ਪਾਣੀ ਨਾਲ ਇਸ਼ਨਾਨ ਅਤੇ ਲੰਗਰ ਤਿਆਰ ਕਰ ਕੇ ਛਕਣਾ ਆਰੰਭ ਕੀਤਾ। ਸਤਿਗੁਰਾਂ ਦਾ ਬਚਨ ਸੀ, "ਤਰਲੋਚਨ ਤੂੰ ਸੋਧ ਰੱਖ ਲੈ ਤੇਰੀਆਂ ਸਾਰੀਆਂ ਸਰੀਰਕ ਬੀਮਾਰੀਆਂ ਦੂਰ ਹੋ ਜਾਣਗੀਆਂ"। ਤਰਲੋਚਨ ਸਿੰਘ ਯੂ. ਕੇ ਦਾ ਪਹਿਲਾ ਪੱਕਾ ਸੋਧੀ ਸਿੰਘ ਬਣਿਆ। ਇਸ ਦੇ ਨਾਲ ਹੀ ਉਹਨਾਂ ਪੰਜਾਬੀ ਗੁਰਮੁਖੀ ਦਾ ਅਧਿਐਨ ਅਤੇ ਸੰਗੀਤ ਦੀ ਸਿਖਿਆ ਅਤੇ ਅਭਿਆਸ ਸ਼ੁਰੂ ਕਰ ਦਿੱਤਾ। ਅੱਜ ਕਲ ਸ. ਤਰਲੋਚਨ ਸਿੰਘ ਆਪਣੇ ਕਾਰੋਬਾਰ ਦੇ ਨਾਲ ਨਾਲ ਬਹੁਤ ਸੁਰੀਲਾ ਕੀਰਤਨਕਾਰ ਹੈ।

ਸੰਤ ਅਵਤਾਰ ਸਿੰਘ ਜੀ ਨੇ ਸਾਰਾ ਜੀਵਨ ਸਾਧ ਸੰਗਤ ਦੀ ਸੇਵਾ ਵਿਚ ਹੀ ਗੁਜ਼ਾਰਿਆ। ਉਹਨਾਂ ਦੀ ਮਿਹਨਤ, ਨਿਮਰਤਾ, ਪ੍ਰੇਰਣਾ ਅਤੇ ਸਹਿਯੋਗ ਪ੍ਰਾਪਤ ਕਰਨ ਦੀ ਯੋਗਤਾ ਨਾਲ ਹੀ ਅੱਜ ਅਪਟਨ ਲੇਨ ਵਿਖੇ ਨਾਮਧਾਰੀ ਗੁਰਦੁਆਰਾ ਸਾਹਿਬ ਦੀ ਬਿਲਡਿੰਗ ਪ੍ਰਤੱਖ ਮਿਸਾਲ ਹੈ। ਜਿਥੋਂ ਤੱਕ ਦਾਸ ਦਾ ਗਿਆਨ ਹੈ ਸਤਿਗੁਰੂ ਜੀ ਆਪਣੇ ਦੌਰਿਆਂ ਸਮੇਂ ਬਹੁਤ ਵਾਰੀ ਆਪ ਦੇ ਗ੍ਰਹਿ ਵਿਖੇ ਨਿਵਾਸ ਕਰ ਕੇ ਪਵਿੱਤਰ ਕਰਦੇ ਰਹੇ ਹਨ।

ਭਾਵੇਂ ਅੱਜ ਸੰਤ ਅਵਤਾਰ ਸਿੰਘ ਸਾਡੇ ਵਿਚ ਨਹੀਂ ਰਹੇ ਪਰੰਤੂ ਉਹਨਾਂ ਦੇ ਗੁਰਮੁਖੀ ਕਰਮ, ਗੁਰਸਿੱਖੀ, ਗੁਰਮੁਖੀ ਸਰੂਪ ਅਤੇ ਸਿੱਖੀ ਜੀਵਨ ਅਤੇ ਉਹਨਾਂ ਦੇ ਸਪੁੱਤਰ ਪ੍ਰੇਰਣਾ ਸ੍ਰੋਤ ਹਨ। ਦਾਸ ਵਲੋਂ ਆਪਣੇ ਇਹਨਾਂ ਸ਼ਬਦਾਂ ਵਿਚ ਸੰਤ ਅਵਤਾਰ ਸਿੰਘ ਬਿਮਰਾ ਜੀ ਲਈ ਸ੍ਰੀ ਸਤਿਗੁਰੂ ਜੀ ਦੇ ਪਵਿੱਤਰ ਚਰਨਾਂ ਵਿਚ ਅਰਦਾਸ ਹੈ ਕਿ ਉਹ ਸੰਤਾਂ ਦੀ ਵਿਛੜੀ ਜੀਵ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ।

*—ਸੁਰਜੀਤ ਸਿੰਘ ਜੌਤ, ਲੰਡਨ*

# 'ਅਜ਼ਾਦੀ ਦੀ ਲੜਾਈ 'ਚ ਕੂਕਾ ਲਹਿਰ ਦਾ ਯੋਗਦਾਨ' ਵਿਸ਼ੇ 'ਤੇ ਸੈਮੀਨਾਰ

"ਮਹੱਲ ਦਾ ਚਮਕਦਾ ਕਲਸ਼ ਉਨ੍ਹਾਂ ਪੱਥਰਾਂ ਦੇ ਸਹਾਰੇ 'ਤੇ ਖੜ੍ਹਾ ਹੁੰਦਾ ਹੈ, ਜੋ ਨੀਂਹ ਵਿਚ ਦੱਬੇ ਹੁੰਦੇ ਹਨ। ਅੱਜ ਤੋਂ ਡੇਢ ਸੌ ਸਾਲ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਆਰੰਭੇ ਸੁਤੰਤਰਤਾ ਸੰਗਰਾਮ ਦੌਰਾਨ ਨਾਮਧਾਰੀ ਸਿੱਖਾਂ ਦੀਆਂ ਬੇਮਿਸਾਲ ਕੁਰਬਾਨੀਆਂ ਤੋਂ ਹੀ ਆਜ਼ਾਦੀ ਦਾ ਮਹੱਲ ਉਸਾਰਿਆ ਗਿਆ। ਉਨ੍ਹਾਂ ਵੱਲੋਂ ਇਸ ਮਹੱਲ ਦੀ ਉਸਾਰੀ ਗੁਰੂ ਨਾਨਕ ਦੇਵ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਸਿੱਖੀ ਸਿਧਾਂਤਾਂ 'ਤੇ ਕੀਤੀ ਗਈ।

ਇਹ ਵਿਚਾਰ ਡਾਕਟਰ ਜੋਗਿੰਦਰ ਸਿੰਘ ਮੁਖੀ ਸਤਿਗੁਰੂ ਰਾਮ ਸਿੰਘ ਚੇਅਰ, ਗੁਰੂ ਨਾਨਕ ਦੇਵ ਯੂਨੀਵਰਸਿਟੀ ਨੇ ਸਥਾਨਕ ਖਾਲਸਾ ਕਾਲਜ ਫਾਰ ਵੂਮੈਨ ਵਿਖੇ ਭਾਰਤ ਦੀ ਆਜ਼ਾਦੀ ਦੀ ਲੜਾਈ ਦੇ ੧੫੦ ਸਾਲਾ ਸਮਾਗਮਾਂ ਦੀ ਕੜੀ ਵਜੋਂ ਸਤਿਗੁਰੂ ਰਾਮ ਸਿੰਘ ਜੀ ਦੇ ਪਾਏ ਗਏ ਯੋਗਦਾਨ ਨੂੰ ਸਮਰਪਿਤ ਸੈਮੀਨਾਰ ਨੂੰ ਸੰਬੋਧਨ ਕਰਦਿਆਂ ਪੇਸ਼ ਕੀਤੇ।

ਉਨ੍ਹਾਂ ਦੱਸਿਆ ਕਿ ਗੁਰੂ ਸਾਹਿਬਾਨਾਂ ਨੇ ਆਦਰਸ਼ ਸਮਾਜ ਸਿਰਜਣ ਲਈ ਜੀਵਨ ਦੇ ਹਰ ਪਹਿਲੂ 'ਤੇ ਚਾਨਣਾ ਪਾਇਆ ਅਤੇ ਸੁਯੋਗ ਮਾਰਗ ਦਰਸ਼ਨ ਕੀਤਾ। ਵਹਿਮਾਂ-ਭਰਮਾਂ ਤੋਂ ਮੁਕਤ, ਸੱਚੀ-ਸੁੱਚੀ ਕਿਰਤ ਕਰਨ, ਵੰਡ ਛਕਣ ਅਤੇ ਸਰਬੱਤ ਦੇ ਭਲੇ ਦੀ ਕਾਮਨਾ ਕਰਨ ਵਾਲਾ ਮਨੁੱਖ ਸਿਰਜਿਆ, ਬੁਰੇ ਨਾਲ ਨੇਕੀ ਕਰਨਾ, ਦੁਸ਼ਮਣ ਦੇ ਮੂੰਹ ਵਿਚ ਪਾਣੀ ਪਾਉਣ ਅਤੇ ਪਰਉਪਕਾਰ ਹਿੱਤ ਆਪਾ ਕੁਰਬਾਨ ਕਰਨ ਦਾ ਉਪਦੇਸ਼ ਦਿੱਤਾ। ਇਸੇ ਉਦੇਸ਼ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਅਪਣਾਉਂਦਿਆਂ ਆਪਣੇ ਚੇਲਿਆਂ ਨੂੰ ਜਿੱਥੇ ਬਾਣੀ ਦੇ ਰਸੀਏ ਬਣਨ, ਦੇਸ਼ ਦੀ ਆਜ਼ਾਦੀ ਦੀ ਲੜਾਈ ਲਈ ਅੰਗਰੇਜ਼ ਸਾਮਰਾਜ ਦਾ ਬਾਈਕਾਟ ਕਰਨ ਲਈ ਹੀ ਨਹੀਂ ਕਿਹਾ, ਸਗੋਂ ਦੇਸ਼ ਦੀ ਆਜ਼ਾਦੀ ਦਾ ਸੰਦੇਸ਼ ਲੋਕਾਂ ਦੇ ਘਰ-ਘਰ ਤੱਕ ਪਹੁੰਚਾਇਆ, ਜਿਸ ਤੋਂ ਅੰਗਰੇਜ਼ ਭੈਅ-ਭੀਤ ਹੋ ਗਏ ਅਤੇ ਵੱਡੀ ਪੱਧਰ 'ਤੇ ਨਾਮਧਾਰੀਆਂ ਉੱਪਰ ਜ਼ੁਲਮ ਢਾਹੇ ਗਏ। ਉਨ੍ਹਾਂ ਕਿਹਾ ਕਿ ਆਜ਼ਾਦੀ ਦੀ ਲੜਾਈ ਦੇ ੧੫੦ ਸਾਲਾਂ ਨੂੰ ਮਨਾਉਂਦਿਆਂ ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਸੰਪਰਦਾਇ ਵੱਲੋਂ ਆਜ਼ਾਦੀ ਦੀ ਲੜਾਈ ਵਿਚ ਪਾਏ ਗਏ ਯੋਗਦਾਨ ਨੂੰ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ। ਨਾਮਧਾਰੀ ਕੂਕਿਆਂ ਨੇ ਦੇਸ਼ ਦੀ ਆਜ਼ਾਦੀ ਲਈ ਫਾਂਸੀ ਦੇ ਤਖਤਿਆਂ ਨੂੰ ਚੁੰਮਿਆ, ਆਪਣੇ ਸਰੀਰਾਂ ਨੂੰ ਤੋਪਾਂ ਨਾਲ ਉਡਵਾਇਆ, ਉੱਥੇ ਅੰਗਰੇਜ਼ੀ ਸਾਮਰਾਜ ਦਾ ਬਾਈਕਾਟ ਕਰਦਿਆਂ ਸਵਦੇਸ਼ੀ ਲਹਿਰ ਨੂੰ ਅਪਣਾ ਕੇ ਆਪਣੀ ਦੇਸ਼ ਪ੍ਰਸਤੀ ਦਾ ਸਬੂਤ ਦਿੱਤਾ। ਸਿੱਖ ਰਾਜ ਦੇ ਪਤਨ ਤੋਂ ਬਾਅਦ ਪੰਜਾਬ ਵਿਚ ਮਹਾਰਾਜਾ ਰਣਜੀਤ ਸਿੰਘ ਵੱਲੋਂ ਰਾਜ ਕਰਨ ਦੀ ਅਪਣਾਈ ਗਈ ਕਾਰਜਸ਼ੈਲੀ ਨੂੰ ਅੰਗਰੇਜ਼ ਸਾਮਰਾਜ ਨੇ ਤਹਿਸ-ਨਹਿਸ ਕਰ ਦਿੱਤਾ ਅਤੇ ਆਪਣੀ ਕਾਰਜ ਪ੍ਰਣਾਲੀ ਨੂੰ ਨਵੀਨੀਕਰਨ ਦੇ ਨਾਂਅ ਹੇਠ ਲਾਗੂ ਕਰਨਾ ਸ਼ੁਰੂ ਕੀਤਾ, ਜਿਸ ਨਾਲ ਸਤਿਗੁਰੂ ਰਾਮ ਸਿੰਘ ਜੀ ਦੇ ਮਨ ਵਿਚ ਮੁੜ ਸਿੱਖ ਰਾਜ ਦੀ ਸਥਾਪਤੀ ਦੀ ਚੰਗਿਆੜੀ ਉਤਪੰਨ ਹੋਈ ਅਤੇ ਆਪਣੇ ਪੁਰਖਿਆਂ ਵੱਲੋਂ ਵਿਰਾਸਤ ਵਿਚ ਦਿੱਤੀ ਕੁਰਬਾਨੀਆਂ ਦੀ ਲੜੀ ਨੂੰ ਮੁੜ ਸ਼ੁਰੂ ਕਰਨ ਦਾ ਹੌਸਲਾ ਕੀਤਾ।

ਉਨ੍ਹਾਂ ਇਕ ਅਜਿਹੇ ਪੰਥ ਦੀ ਸਿਰਜਨਾ ਕੀਤੀ, ਜੋ ਘੱਟ ਤੋਂ ਘੱਟ ਲੋੜਾਂ ਰੱਖ ਕੇ ਆਪਣਾ ਵਧੀਆ ਜੀਵਨ ਬਤੀਤ ਕਰਨ ਅਤੇ ਅੰਗਰੇਜ਼ ਸਾਮਰਾਜ ਦਾ ਹਰ ਪੱਧਰ 'ਤੇ ਬਾਈਕਾਟ ਕਰਨ, ਸਮਾਜ ਵਿਚ ਪੈਦਾ ਹੋਈਆਂ ਕੁਰੀਤੀਆਂ ਵਿਰੁੱਧ ਆਵਾਜ਼ ਬੁਲੰਦ ਕਰਨ ਨੂੰ ਪਹਿਲ ਦੇਣ।

ਡਾਕਟਰ ਜੋਗਿੰਦਰ ਸਿੰਘ ਨੇ ਕੂਕਾ ਲਹਿਰ ਦੇ ਉਦੇਸ਼, ਆਜ਼ਾਦੀ ਸੰਗਰਾਮ ਵਿਚ ਮਹੱਤਵ ਆਦਿ ਹਰ ਪਹਿਲੂ 'ਤੇ ਆਪਣੇ ਵਿਚਾਰ ਪੇਸ਼ ਕੀਤੇ।

ਇਸ ਮੌਕੇ ਵਿਚਾਰ ਪੇਸ਼ ਕਰਦਿਆਂ ਸ੍ਰੀ ਗੁਰੂ ਅੰਗਦ ਦੇਵ ਕਾਲਜ, ਖਡੂਰ ਸਾਹਿਬ ਦੇ ਕੂਕਾ ਲਹਿਰ 'ਤੇ ਪੀ. ਐੱਚ. ਡੀ ਦੀ ਡਿਗਰੀ ਹਾਸਲ ਕਰਨ ਵਾਲੇ ਪ੍ਰੋਫੈਸਰ ਕੁਲਦੀਪ ਸਿੰਘ ਨੇ ਕੂਕਾ, ਨਾਮਧਾਰੀ ਲਹਿਰ ਸੰਬੰਧੀ ਕੀਤੀਆਂ ਵੱਖ-ਵੱਖ ਖੋਜਾਂ ਦਾ ਜ਼ਿਕਰ ਕਰਦਿਆਂ ਨਾਮਧਾਰੀ ਲਹਿਰ ਸੰਬੰਧੀ ਆਪਣੇ ਵਿਸਥਾਰ ਸਹਿਤ ਵਿਚਾਰ ਪੇਸ਼ ਕੀਤੇ।

ਖਾਲਸਾ ਕਾਲਜ ਫਾਰ ਵੂਮੈਨ ਦੀ ਪ੍ਰੋਫੈਸਰ ਪਰਮਜੀਤ ਕੌਰ ਨੇ ਬਾਬਾ ਰਾਮ ਸਿੰਘ ਵੱਲੋਂ ਜਾਰੀ ਕੀਤੇ ਹੁਕਮਨਾਮਿਆਂ ਦੀ ਸਮਾਜਿਕ ਮਹੱਤਤਾ, ਬੀ. ਏ. ਭਾਗ ੨ ਦੀ ਵਿਦਿਆਰਥਣ ਕੁਲਦੀਪ ਨੇ ਨਾਮਧਾਰੀਆਂ ਦੇ ਉਦੇਸ਼ਾਂ, ਬੀ. ਏ. ਭਾਗ ੩ ਦੀ ਵਿਦਿਆਰਥਣ ਨਵਦੀਪ ਨੇ ਆਜ਼ਾਦੀ ਦੀ ਲੜਾਈ ਵਿਚ ਨਾਮਧਾਰੀ, ਬੀ. ਏ. ਭਾਗ ੨ ਦੀ ਅਨੁਦੀਪ ਨੇ ਨਾਮਧਾਰੀ ਸੰਸਥਾ ਦਾ ਵਿਕਾਸ, ਪੀ. ਜੀ. ਡੀ. ਸੀ. ਏ. ਦੀ ਗੁਰਜੀਤ ਨੇ ਗਊ ਹੱਤਿਆ, ਸੁਖਮਨੀ ਨੇ ਭਰੂਣ ਹੱਤਿਆ, ਵਿਧਵਾ ਵਿਆਹ ਅਤੇ ਲੜਕੀਆਂ ਵਿਚ ਵਿੱਦਿਆ ਦੇ ਪਸਾਰ ਦੇ ਵਿਸ਼ਿਆਂ 'ਤੇ ਆਪਣੇ-ਆਪਣੇ ਵਿਚਾਰ ਪੇਸ਼ ਕੀਤੇ।

ਸ੍ਰੀ ਗਿਆਨ ਸਿੰਘ, ਜ਼ਿਲ੍ਹਾ ਲੋਕ ਸੰਪਰਕ ਅਫ਼ਸਰ ਅੰਮ੍ਰਿਤਸਰ ਨੇ 'ਨਾਮਧਾਰੀ ਲਹਿਰ ਤੇ ਅੱਜ ਦਾ ਸੰਦਰਭ' ਵਿਸ਼ੇ 'ਤੇ ਆਪਣੇ ਵਿਚਾਰ ਪੇਸ਼ ਕੀਤੇ ਅਤੇ ਕਾਲਜ ਪ੍ਰਬੰਧਕਾਂ ਵੱਲੋਂ ਵਧੀਆ ਸੈਮੀਨਾਰ ਆਯੋਜਿਤ ਕਰਨ ਲਈ ਪੰਜਾਬ ਸਰਕਾਰ ਵੱਲੋਂ ਧੰਨਵਾਦ ਕੀਤਾ। ਕਾਲਜ ਦੀ ਪ੍ਰਿੰਸੀਪਲ ਡਾਕਟਰ ਸੁਖਬੀਰ ਮਾਹਲ ਨੇ ਧੰਨਵਾਦ ਕੀਤਾ।

ਡਾਕਟਰ ਜੋਗਿੰਦਰ ਸਿੰਘ, ਮੁੱਖ ਸਤਿਗੁਰੂ ਰਾਮ ਸਿੰਘ ਚੇਅਰ, ਗੁਰੂ ਨਾਨਕ ਦੇਵ ਯੂਨੀਵਰਸਿਟੀ ਨੇ ਇਸ ਸੈਮੀਨਾਰ ਵਿਚ ਭਾਗ ਲੈਣ ਵਾਲੀਆਂ ਵਿਦਿਆਰਥਣਾਂ ਨੂੰ ਸਨਮਾਨਤ ਕੀਤਾ।



ਵਧਾਈਆਂ।

**ਮਾਸਟਰ ਅਮਰੀਕ ਸਿੰਘ**

ਜਿਨ੍ਹਾਂ ਨੂੰ ਹਰਿਆਣਾ ਪੰਜਾਬੀ ਸਾਹਿਤ ਅਕੈਡਮੀ ਵੱਲੋਂ
ਇਸ ਸਾਲ ਇਕਵੰਜਾ ਹਜ਼ਾਰੀ ਸੰਤ ਤਰਨ ਸਿੰਘ
ਵਹਿਮੀ ਪੁਰਸਕਾਰ ਦੇਣ ਦਾ ਐਲਾਨ ਹੋਇਆ ਹੈ—

## ਵਿਛੜੀਆਂ ਪ੍ਰਮੁੱਖ ਹਸਤੀਆਂ



ਗਿਆਨੀ ਤੇਜਾ ਸਿੰਘ ਨਿਊਤੇ
ਇੰਗਲੈਂਡ



ਸ. ਸਾਧੂ ਸਿੰਘ ਜਲੰਧਰ




੧੫੦ ਸਾਲਾ ਕੂਕਾ ਅੰਦੋਲਨ ਨੂੰ ਸਮਰਪਿਤ

ਰਾਮਪੁਰਾ ਫੂਲ ਵਿਖੇ ਸ਼ਹੀਦ ਵਰਿਆਮ ਸਿੰਘ ਯਾਦਗਾਰ ਕਮੇਟੀ ਵੱਲੋਂ ਇਲਾਕੇ ਦੇ ਨਾਮਧਾਰੀ ਸ਼ਹੀਦਾਂ ਦੀ ਯਾਦ ਵਿੱਚ ਮਨਾਏ ੨੫ਵੇਂ ਸ਼ਹੀਦੀ ਸਮਾਗਮ ਦੌਰਾਨ ਕਿਤਾਬਚਾ "ਸਮਰਪਣ" ਨੂੰ ਰੀਲੀਜ਼ ਕਰਦੇ ਹੋਏ ਕੈਬਨਿਟ ਮੰਤਰੀ ਹੀਰਾ ਸਿੰਘ ਗਾਬੜੀਆ, ਸਾਬਕਾ ਬਿਜਲੀ ਮੰਤਰੀ ਸਿਕੰਦਰ ਸਿੰਘ ਮਲੂਕਾ, ਐਸ. ਡੀ. ਐਮ ਊਮਾ ਸ਼ੰਕਰ, ਸੇਵਕ ਹਰਪਾਲ ਸਿੰਘ ਭੈਣੀ ਸਾਹਿਬ ਤੇ ਹੋਰ।



ਦੁਆਬਾ ਸਿਟੀ ਯੂੱਥ ਕਲੱਬ ਜਲੰਧਰ ਵੱਲੋਂ ਕਰਵਾਏ ਹਰੀ ਨਾਮ ਸੰਕੀਰਤਨ ਸਮਾਗਮ ਦੌਰਾਨ ਵਿਸ਼ੇਸ਼ ਮਹਿਮਾਨ ਸ੍ਰੀ ਅਵਤਾਰ ਹੈਨਰੀ ਸਾਬਕਾ ਮੰਤਰੀ ਪੰਜਾਬ ਸਰਕਾਰ ਦਾ ਸਵਾਗਤ ਕਰਦੇ ਨਾਮਧਾਰੀ ਸੰਗਤ ਦੇ ਪ੍ਰਧਾਨ ਸੰਤ ਸੁਰਜੀਤ ਸਿੰਘ ਜੀ, ਚੇਅਰਮੈਨ ਨਾਮਧਾਰੀ ਸੁਰਿੰਦਰ ਸਿੰਘ ਛਿੰਦਾ ਪ੍ਰਧਾਨ ਲਖਬੀਰ ਸਿੰਘ ਲੱਖਾ ਅਤੇ ਸਮੂਹ ਅਹੁਦੇਦਾਰ ਅਤੇ ਇਲਾਕਾ ਨਿਵਾਸੀ।

Registered No. PB 0016 (2006-2008) Monthly Wariam Ladowali Road, Jalandhar - 144 001
Regd. RNI No. 26453/75 **March 2008**



ਜਲੰਧਰ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਪੁਰਬ ੧੭ ਫਰਵਰੀ ਨੂੰ ਨਾਮਧਾਰੀ ਧਰਮਸਾਲਾ ਸੈਂਟਰਲ ਟਾਊਨ ਵਿਚ ਮਨਾਇਆ ਗਿਆ। ਤਸਵੀਰ ਵਿਚ ਸੰਗਤਾਂ ਨੂੰ ਸੰਬੋਧਨ ਕਰਦੇ ਹੋਏ ਡਾ. ਜੁਗਿੰਦਰ ਸਿੰਘ ਮੁਖੀ ਗੁਰੂ ਰਾਮ ਸਿੰਘ ਚੇਅਰ ਗੁਰੂ ਨਾਨਕ ਦੇਵ ਯੂਨੀਵਰਸਟੀ ਅਮ੍ਰਿਤਸਰ ਸ. ਸਵਰਨ ਸਿੰਘ ਵਿਰਕ, ਸ. ਚਰਨ ਸਿੰਘ ਸੀਚੇਵਾਲ ਅਤੇ ਸ੍ਰੀ ਫਕੀਰ ਚੰਦ ਤੁੱਲੀ। ਕੀਰਤਨ ਕਰਦੇ ਹੋਏ ਰਾਗੀ ਜੱਥਾ, ਸੰਤ ਸ਼ਾਮ ਸਿੰਘ, ਸਰਮੁਖ ਸਿੰਘ ਦਵਿੰਦਰ ਸਿੰਘ ਸ੍ਰੀ ਭੈਣੀ ਸਾਹਿਬ ਅਤੇ ਜਥੇਦਾਰ ਗੁਰਲਾਲ ਸਿੰਘ ਦਾ ਹੱਲੇ ਦਾ ਦੀਵਾਨ। ਹੇਠਾਂ ਸੰਗਤਾਂ ਦਾ ਦ੍ਰਿਸ਼।

ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
[illegible] 1-2222543, ਨਿ[illegible]